# PUNJAB VIDHAN SABHA

**DEBATES**

*Friday, 11th March, 2016*

**Vol. XII– No. 3**

OFFICIAL REPORT



CONTENTS



---


**Punjab Vidhan Sabha Secretariat, Chandigarh**

Price : Rs.________.

**ਪੰਜਾਬ ਮੰਤਰੀ ਮੰਡਲ ਦੀ ਸੂਚੀ**
**ਕੈਬਨਿਟ ਮੰਤਰੀ**

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ, ਸਿਵਲ ਸਪਲਾਈ, ਅਤੇ ਖਪਤਕਾਰ ਮਾਮਲੇ, ਫੂਡ ਪ੍ਰਾਸੈਸਿੰਗ ਅਤੇ ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ), ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 10) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 11) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਪ੍ਰਵਾਸੀ ਭਾਰਤੀ ਮਾਮਲੇ ਮੰਤਰੀ |
| 12) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣ ਯੋਗ ਊਰਜਾ ਸਰੋਤ ਮੰਤਰੀ |
| 13) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 14) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 16) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 17) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸੰਤ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਬੀਬੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸਿਖਲਾਈ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ ਐਸ.ਸੀ., ਬੀ.ਸੀ. ਦੀ ਭਲਾਈ | ਖੇਡਾਂ ਤੇ ਯੁਵਕ ਸੇਵਾਵਾਂ ਅਤੇ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

**PUNJAB VIDHAN SABHA**

***Friday, the 11th March, 2016***

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Dr. Charnjit Singh Atwal) in the Chair.*

---

## STARRED QUESTIONS AND ANSWERS

### ਕਸਬਾ ਹਮੀਰਾ ਅਤੇ ਢਿੱਲਵਾਂ ਲਈ ਪੱਕੇ ਬੱਸ ਸਟਾਪ ਬਣਾਉਣਾ

***2302. ਬੀਬੀ ਜਗੀਰ ਕੌਰ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ-ਅੰਮ੍ਰਿਤਸਰ ਨੈਸ਼ਨਲ ਹਾਈਵੇਅ ਤੇ ਪੈਂਦੇ ਕਸਬੇ ਹਮੀਰਾ ਅਤੇ ਢਿੱਲਵਾਂ ਜ਼ਿਲ੍ਹਾ ਕਪੂਰਥਲਾ ਨੂੰ ਸਾਰੀਆਂ ਬੱਸਾਂ ਰੁਕਣ ਲਈ ਪੱਕੇ ਬੱਸ ਸਟਾਪ ਐਲਾਨਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ ?

**ਸਰਦਾਰ ਅਜੀਤ ਸਿੰਘ ਕੋਹਾੜ :** ਸਪੀਕਰ ਸਾਹਿਬ, ਹਮੀਰਾ ਅਤੇ ਢਿੱਲਵਾਂ ਦੋ ਕਸਬੇ ਜੋ ਕਿ ਜਲੰਧਰ-ਅੰਮ੍ਰਿਤਸਰ ਨੈਸ਼ਨਲ ਹਾਈਵੇਅ ਤੇ ਸਥਿਤ ਹਨ ਅਤੇ ਕਪੂਰਥਲਾ ਜ਼ਿਲ੍ਹੇ ਵਿੱਚ ਪੈਂਦੇ ਹਨ, ਲਈ ਪਹਿਲਾਂ ਹੀ ਫੇਅਰ ਸਟੇਜ ਅਤੇ ਬੱਸ ਸਟਾਪ ਮਨਜ਼ੂਰ ਕੀਤੇ ਹੋਏ ਹਨ। ਇਹ ਦੋਨੋਂ ਕਸਬੇ ਫੇਅਰ ਸਟੇਜ ਭਾਵ ਕਿ ਦਿਆਲਪੁਰ/ਹਮੀਰਾ ਸਾਂਝੀ ਫੇਅਰ ਸਟੇਜ ਅਤੇ ਢਿੱਲਵਾਂ ਮੇਨ ਫੇਅਰ ਸਟੇਜ ਤੇ ਬੱਸ ਸਟਾਪ ਬਣਾਏ ਹੋਏ ਹਨ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪੰਜਾਬ ਰੋਡਵੇਜ਼/ਪਨਬੱਸ ਸਮੇਤ ਸਾਰੀਆਂ ਸਟੇਜ ਕੈਰਿਜ ਬੱਸਾਂ ਇਥੇ ਸਵਾਰੀਆਂ ਨੂੰ ਚੁੱਕਣ ਅਤੇ ਲਾਹੁਣ ਲਈ ਰੁਕਦੀਆਂ ਹਨ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਇਹ ਨਹੀਂ ਕਿ ਇਹ ਗਲਤ ਹੋਣਗੇ ਪਰ ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਮੈਨੂੰ ਫੇਅਰ ਸਟੇਜ ਦਾ ਨਹੀਂ ਪਤਾ, ਮੈਨੂੰ ਇਹ ਪਤਾ ਹੈ ਕਿ ਉਥੇ ਨਾ ਤਾਂ ਕੋਈ ਸਟਾਪੇਜ ਹੈ, ਨਾ ਹੀ ਉਥੇ ਟਿਕਟ ਸ਼ਾਮਲ ਹੈ ਅਤੇ ਨਾ ਹੀ ਕਦੇ ਕੋਈ ਬੱਸ ਰੁਕਦੀ ਹੈ। ਕੀ ਮੰਤਰੀ ਜੀ ਇਹ ਦੱਸਣਗੇ ਕਿ ਕੀ ਉਥੇ ਟਿਕਟ ਕੱਟੀ ਜਾਂਦੀ ਹੈ ? ਕਿਉਂਕਿ ਇੱਕ ਟਿਕਟ ਕਰਤਾਰਪੁਰ ਦੀ ਮਿਲਦੀ ਹੈ। ਕਰਤਾਰਪੁਰ ਤੋਂ ਦਿਆਲਪੁਰ 6 ਕਿਲੋਮੀਟਰ

[ ਬੀਬੀ ਜਗੀਰ ਕੌਰ ]

ਹੈ। ਦਿਆਲਪੁਰ ਤੋਂ ਸੁਭਾਨਪੁਰ ਤਕਰੀਬਨ 3 ਕਿਲੋਮੀਟਰ ਹੈ। ਇਸੇ ਤਰ੍ਹਾਂ ਸੁਭਾਨਪੁਰ ਤੋਂ ਢਿੱਲਵਾਂ ਤਕਰੀਬਨ 5-6 ਕਿਲੋਮੀਟਰ ਹੈ। ਇਨ੍ਹਾਂ ਦੋਹਾਂ ਸੜਕਾਂ ਤੇ 30-30, 40-40 ਪਿੰਡ ਲਗਦੇ ਹਨ। ਇਸ ਤੋਂ ਇਲਾਵਾ ਦਿਆਲਪੁਰ ਨਾਰਥ ਇੰਡੀਆ ਦੀ ਫੈਕਟਰੀ ਵੀ ਹੈ। ਉਥੇ ਰੇਲਵੇ ਸਟੇਸ਼ਨ ਵੀ ਹੈ। ਹਜ਼ਾਰਾਂ ਮੁਲਾਜ਼ਮ ਉਥੇ ਕੰਮ ਕਰਦੇ ਹਨ। ਇਹ ਮੈਨੂੰ ਪੱਕਾ ਕਨਫਰਮ ਹੈ ਕਿ ਨਾ ਉਥੇ ਬੱਸ ਰੁਕਦੀ ਹੈ, ਨਾ ਉਸ ਵਿੱਚ ਕੋਈ ਟਿਕਟ ਸ਼ਾਮਲ ਹੈ ਅਤੇ ਨਾ ਕੋਈ ਟਿਕਟ ਕੱਟੀ ਜਾਂਦੀ ਹੈ। ਇਸ ਕਰਕੇ ਕੀ ਮੰਤਰੀ ਜੀ ਇਹ ਸਪੱਸ਼ਟ ਕਰਨਗੇ ਕਿ ਵਾਕਿਆ ਹੀ ਦਿਆਲਪੁਰ, ਹਮੀਰਾ ਅਤੇ ਢਿੱਲਵਾਂ ਦੀ ਟਿਕਟ ਕੱਟ ਕੇ ਮੁਸਾਫਰਾਂ ਨੂੰ ਦਿੱਤੀ ਜਾਂਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਟਿਕਟ ਵੀ ਕੱਟੀ ਜਾਵੇਗੀ ਅਤੇ ਬੱਸਾਂ ਵੀ ਖਲੋਣਗੀਆਂ। ਤੁਹਾਡਾ ਸਾਰਾ ਕੰਮ ਠੀਕ ਚੱਲੇਗਾ।

**Mr. Speaker :** Thank you.

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਮੈਂ ਧੰਨਵਾਦ ਕਰਦੀ ਹਾਂ ਪਰ ਮੇਰੀ ਬੇਨਤੀ ਹੈ ਕਿ ਇਹ ਕਿਰਪਾ ਕਰਕੇ ਜ਼ਰਾ ਜਲਦੀ ਕਰ ਦੇਣ ਕਿਉਂਕਿ ਇਹ ਬਹੁਤ ਚਿਰ ਦਾ ਲੰਬਾ ਮਾਮਲਾ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 2241 ਅਤੇ 2240

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਰਕੇ ਇਹ ਸਵਾਲ ਪੇਸ਼ ਨਹੀਂ ਹੋਏ।)

---

## ਟੂਰਿਜ਼ਮ ਨੂੰ ਪਰਮੋਟ ਕਰਨਾ

***2318. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਸੈਰ ਸਪਾਟਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

ੳ) ਰਾਜ ਵਿੱਚ ਕੁਦਰਤੀ ਥਾਵਾਂ ਤੇ ਟੂਰਿਜ਼ਮ ਨੂੰ ਪਰਮੋਟ ਕਰਨ ਲਈ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਕਿਹੜੀਆਂ ਥਾਵਾਂ ਵਿਕਸਿਤ ਕਰਨ ਦੀ ਯੋਜਨਾ ਹੈ ;

ਅ) ਕੀ ਹਰੀਕੇ ਝੀਲ ਨੂੰ ਵੀ ਟੂਰਿਜ਼ਮ ਸਪਾਟ ਵਜੋਂ ਵਿਕਸਿਤ ਕਰਨ ਦੀ ਕੋਈ ਯੋਜਨਾ ਹੈ?

**ਸਰਦਾਰ ਸੋਹਣ ਸਿੰਘ ਠੰਡਲ :** (ੳ) ਮਾਨਯੋਗ ਸਪੀਕਰ ਸਾਹਿਬ, ਰਾਜ ਵਿੱਚ ਕੁਦਰਤੀ ਥਾਵਾਂ ਤੇ ਟੂਰਿਜ਼ਮ ਨੂੰ ਪਰਮੋਟ ਕਰਨ ਲਈ ਯਾਤਰਾ ਵਿਭਾਗ, ਪੰਜਾਬ ਵੱਲੋਂ ਕੇਸ਼ੋਪੁਰ (ਗੁਰਦਾਸਪੁਰ), ਰੋਪੜ ਅਤੇ ਹਰੀਕੇ ਦੇ ਵੈਟਲੈਂਡ ਏਰੀਏ ਨੂੰ ਟੂਰਿਜ਼ਮ ਸਪਾਟ ਵਜੋਂ ਵਿਕਸਿਤ ਕਰਨ ਲਈ ਯੋਜਨਾ ਹੈ। ਰੋਪੜ ਅਤੇ ਹਰੀਕੇ ਵਿਖੇ ਈਕੋ ਟੂਰਿਜ਼ਮ ਦੀ ਡਿਵੈਲਪਮੈਂਟ ਲਈ ਲਗਭਗ 20.27 ਕਰੋੜ ਦੇ ਪ੍ਰੋਜੈਕਟ ਏਸ਼ੀਅਨ ਡਿਵੈਲਪਮੈਂਟ ਬੈਂਕ ਦੀ ਸਹਾਇਤਾ ਨਾਲ ਇਨਫਰਾਸਟ੍ਰਕਚਰ ਡਿਵੈਲਪਮੈਂਟ ਇਨਵੈਸਟਮੈਂਟ ਪ੍ਰੋਗਰਾਮ ਫਾਰ ਟੂਰਿਜ਼ਮ ਅਧੀਨ ਕੀਤੇ ਜਾਣੇ ਹਨ। ਕੇਸ਼ੋਪੁਰ ਵਿਖੇ ਈਕੋ ਟੂਰਿਜ਼ਮ ਸੁਵਿਧਾਵਾਂ, ਇੰਟਰਪ੍ਰੀਟੇਸ਼ਨ ਸੈਂਟਰ ਆਦਿ ਨਾਲ ਸਬੰਧਿਤ ਰਕਮ 5.50 ਕਰੋੜ ਦੇ ਕਰਵਾਏ ਜਾ ਰਹੇ ਹਨ। ਇਸ ਤੋਂ ਇਲਾਵਾ ਛੱਤਬੀੜ ਵਿਖੇ ਵੀ ਈਕੋ ਟੂਰਿਜ਼ਮ ਡਿਵੈਲਪਮੈਂਟ ਉਪਰ ਲਗਭਗ 6.95 ਕਰੋੜ ਰੁਪਏ ਖਰਚੇ ਜਾਣਗੇ।

ਅ) ਰਾਜ ਵਿੱਚ ਪਾਣੀ ਆਧਾਰਿਤ ਟੂਰਿਜ਼ਮ ਨੂੰ ਪ੍ਰਫੁੱਲਿਤ ਕਰਨ ਲਈ ਯਾਤਰਾ ਵਿਭਾਗ ਵੱਲੋਂ ਹਰੀਕੇ ਝੀਲ ਵਿੱਚ Amphibious Bus ਸ਼ੁਰੂ ਕੀਤੇ ਜਾਣ ਦੀ ਯੋਜਨਾ ਹੈ ਅਤੇ ਇਹ ਬੱਸ ਸਰਵਿਸ ਜੂਨ, 2016 ਤੱਕ ਸ਼ੁਰੂ ਕੀਤੀ ਜਾਵੇਗੀ ਅਤੇ ਇਸ ਨਾਲ ਹਰੀਕੇ ਨੂੰ ਟੂਰਿਜ਼ਮ ਸਪੋਟ ਵੱਜੋਂ ਵਿਕਸਿਤ ਕੀਤਾ ਜਾ ਸਕੇਗਾ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਜੋ ਹਰੀਕੇ ਝੀਲ ਹੈ ਜਿਥੇ ਸਤਲੁਜ ਤੇ ਬਿਆਸ ਦਰਿਆ ਦਾ ਸੰਗਮ ਹੁੰਦਾ ਹੈ ਔਰ ਉਹ ਸਾਡੇ ਪੰਜਾਬ ਨੂੰ ਕੁਦਰਤ ਵੱਲੋਂ ਬਹੁਤ ਹੀ ਨੈਚੁਰਲੀ ਸਪਾਟ ਬਖਸ਼ਿਸ਼ ਹੋਈ ਹੈ । ਡਿਪਟੀ ਮੁੱਖ ਮੰਤਰੀ ਸਾਹਿਬ ਨੇ ਅੱਛਾ ਫੈਸਲਾ ਕੀਤਾ ਹੈ ਤੇ ਉਸ ਵਿੱਚ ਬੱਸਾਂ ਚਲਾਉਣ ਦੀ ਯੋਜਨਾ ਤਿਆਰ ਕੀਤੀ ਹੈ ਪਰੰਤੂ ਇਸ ਦੇ ਨਾਲ ਨਾਲ ਮੇਰੀ ਬੇਨਤੀ ਹੈ ਕਿ ਉਥੇ ਬਹੁਤ ਅਜਿਹੀਆਂ ਜੰਗਲਾਤ ਜਾਂ ਸੈਂਚੂਰੀਜ਼ ਡਿਵੈਲਪ ਕੀਤੀਆਂ ਜਾ ਸਕਦੀਆਂ ਹਨ ਜਾਂ ਉਥੇ ਕੋਈ ਹੋਟਲ ਜਾਂ ਟੂਰਿਜ਼ਮ ਦੀ ਵਿਵਸਥਾ ਬਣਾਈ ਜਾ ਸਕਦੀ ਹੈ । ਪੰਜਾਬ ਅੱਜ ਇੰਨੀ ਸੰਘਣੀ ਆਬਾਦੀ ਦਾ ਇਲਾਕਾ ਬਣ ਗਿਆ ਹੈ ਕਿ ਹਰ ਪਾਸੇ ਸੜਕਾਂ ਹਨ ਜਾਂ ਕੰਕਰੀਟ ਹੀ ਹੈ ਔਰ ਕਿਸੇ ਵੀ ਜਗ੍ਹਾ ਪੰਜਾਬ ਦੇ ਲੋਕਾਂ ਨੂੰ ਕੋਈ ਅਜਿਹੀ ਥਾਂ ਜਿਥੇ ਪੰਜਾਬ ਵਿਚ ਹੀ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਉਹ ਜਾ ਕੇ ਕਿਸੇ ਸ਼ਾਂਤੀ ਵਾਲੀ ਜਗ੍ਹਾ ਉਤੇ ਸੈਰ ਕਰਨ ਜਾਂ ਦੋ-ਚਾਰ ਦਿਨਾਂ ਲਈ ਛੁੱਟੀਆਂ ਮਨਾਉਣ ਲਈ ਜਾ ਸਕਦੇ ਹੋਣ, ਅਜਿਹੀ ਜਗ੍ਹਾ ਉਪਲਬਧ ਨਜ਼ਰ ਨਹੀਂ ਆਉਂਦੀ। ਸੋ, ਮੇਰੀ ਬੇਨਤੀ ਹੈ ਕਿ ਇਸ ਕਿਸਮ ਦੀਆਂ ਸਥਾਨਾਂ ਦੀ ਨਿਸ਼ਾਨਦੇਹੀ ਕਰਕੇ ਕੋਈ ਐਸੀਆਂ ਥਾਵਾਂ ਪੰਜਾਬ ਵਿਚ ਵਿਕਸਤ ਕੀਤੀਆਂ ਜਾਣ ਜਿਸ ਤਰ੍ਹਾਂ ਹਰੀਕੇ ਝੀਲ ਹੈ ਜਾਂ ਸਾਡੇ ਤਿੰਨ ਦਰਿਆ, ਰਾਵੀ, ਬਿਆਸ ਤੇ ਸਤਲੁਜ ਹਨ, ਇਨ੍ਹਾਂ ਉਤੇ ਕੋਈ ਅੱਛੀਆਂ ਥਾਵਾਂ ਵਿਕਸਤ ਕੀਤੀਆਂ ਜਾ ਸਕਦੀਆਂ ਹਨ। ਈਵਨ ਇੱਕ ਥੀਨ ਡੈਮ ਵਿੱਚ ਇੱਕ ਵਾਰ ਡਿਪਟੀ ਸੀ.ਐਮ. ਸਾਹਿਬ ਨੇ ਉਪਰਾਲਾ ਕੀਤਾ ਸੀ, ਥੀਨ ਡੈਮ ਵਿਚ ਕੋਈ 18 ਏਕੜ ਦਾ ਲੇਕ ਵਿਚ ਕੋਈ ਟਾਪੂ ਹੈ ਜਿਸ ਨੂੰ ਵਿਕਸਤ ਕਰਕੇ ਇੱਕ ਬਹੁਤ ਹੀ ਸ਼ਾਨਦਾਰ ਜਗ੍ਹਾ ਟੂਰਿਜ਼ਮ ਲਈ ਬਣਾਈ ਜਾ ਸਕਦੀ ਸੀ। ਇਸ ਦੇ ਨਾਲ ਨਾਲ ਉਸ ਤੋਂ ਉਪਰ ਜਦੋਂ ਅਸੀਂ ਪਠਾਨਕੋਟ ਤੋਂ ਡਲਹੌਜ਼ੀ ਵੱਲ ਨੂੰ ਜਾਂਦੇ ਹਾਂ ਤਾਂ ਕਾਫੀ ਹਾਈਟ ਉਤੇ ਸਾਡੇ ਜੰਗਲ ਹਨ, ਏਰੀਆਜ਼ ਹਨ ਔਰ ਉਥੇ ਇੱਕ ਪੀ.ਡਬਲਯੂ.ਡੀ. ਦਾ ਰੈਸਟ ਹਾਊਸ ਵੀ ਹੈ ਉਹੋ ਜਿਹੀਆਂ ਥਾਵਾਂ ਨੂੰ ਵੀ ਚੰਗੇ ਟੂਰਿਜ਼ਮ ਲਈ ਵਿਕਸਿਤ ਕੀਤਾ ਜਾਵੇ। 100-200 ਕਰਕੇ ਅਜਿਹੀ ਜਗ੍ਹਾ ਉਤੇ ਟੂਰਿਜ਼ਮ ਨੂੰ ਵਿਕਸਤ ਕੀਤਾ ਜਾਵੇ ਤਾਂ ਕਿ ਪੰਜਾਬ ਦੇ ਲੋਕ ਪੰਜਾਬ ਵਿੱਚ ਵੀ ਆਪਣੇ ਟੂਰਿਜ਼ਮ ਲਈ ਜਾ ਸਕਣ ਔਰ ਮਾਣ ਮਹਿਸੂਸ ਕਰਨ ਕਿ ਪੰਜਾਬ ਵਿੱਚ ਵੀ ਅਜਿਹੀਆਂ ਥਾਵਾਂ ਹਨ ਜਿਥੇ ਅਸੀਂ ਚੰਗੀ ਸ਼ਾਂਤੀ ਨਾਲ ਜਾਂ ਚੰਗੀਆਂ ਥਾਵਾਂ ਉਤੇ ਆਪਣੇ ਜੀਵਨ ਵਿੱਚ ਛੁੱਟੀਆਂ ਬਿਤਾਉਣ ਲਈ ਜਾ ਸਕਦੇ ਹਾਂ ਅਤੇ ਉਹ ਪੰਜਾਬ ਦੀ ਵਿਰਾਸਤ ਦੇ ਤੌਰ ਤੇ ਵੀ ਮਾਣ ਮਹਿਸੂਸ ਕਰ ਸਕਣ। ਕੀ ਮਾਨਯੋਗ ਮੰਤਰੀ ਆਉਣ ਵਾਲੇ ਸਮੇਂ ਵਿੱਚ ਇਸ ਤਰ੍ਹਾਂ ਦੇ ਕੋਈ ਉਪਰਾਲੇ ਕਰਨਗੇ? ਇਕ ਮੇਰੀ ਹੋਰ ਸਪਲੀਮੈਂਟਰੀ ਹੈ...

**ਮਾਨਯੋਗ ਸਪੀਕਰ :** ਇਕ ਸਮੇਂ ਇਕੋ ਹੀ ਸਪਲੀਮੈਂਟਰੀ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਨਹੀਂ ਸਰ, ਇਸ ਦੇ ਰਿਗਾਰਡਿੰਗ ਹੀ ਹੈ। ਜਿਹੜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ 5.50 ਕਰੋੜ ਰੁਪਏ ਕੇਸ਼ੋਪੁਰ ਵਿਖੇ ਈਕੋ ਟੂਰਿਜ਼ਮ ਸੁਵਿਧਾਵਾਂ ਅਤੇ ਇੰਟਰਪ੍ਰੀਟੇਸ਼ਨ ਸੈਂਟਰ ਲਈ ਖਰਚੇ ਜਾ ਰਹੇ ਹਨ, ਇਸੇ ਤਰ੍ਹਾਂ 6.95 ਕਰੋੜ ਰੁਪਿਆ ਛੱਤਬੀੜ ਲਈ ਖਰਚਿਆ ਜਾ ਰਿਹਾ ਹੈ ਅਤੇ ਇਸੇ ਤਰ੍ਹਾਂ 20.27 ਕਰੋੜ ਰੁਪਿਆ ਰੋਪੜ ਅਤੇ ਹਰੀਕੇ ਵਿਖੇ ਈਕੋ ਟੂਰਿਜ਼ਮ ਲਈ ਖਰਚਿਆ ਜਾ ਰਿਹਾ ਹੈ, ਮੈਂ ਪੁੱਛਣਾ

ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ ? ਇਨ੍ਹਾਂ ਪ੍ਰਾਜੈਕਟਾਂ ਦਾ ਸਟੇਟਸ ਕੀ ਹੈ ਔਰ ਇਨ੍ਹਾਂ ਨੂੰ ਕਦੋਂ ਤੱਕ ਸ਼ੁਰੂ ਕਰਕੇ ਕਦੋਂ ਤੱਕ ਕੰਪਲੀਟ ਕਰ ਦਿੱਤੇ ਜਾਣਗੇ ? ਕੀ ਮੰਤਰੀ ਜੀ ਇਸ ਬਾਰੇ ਡਿਟੇਲ ਵਿਚ ਦੱਸਣਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਹਾਊਸ ਨੂੰ ਵੀ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਜਦੋਂ ਸਾਲ 2007 ਵਿਚ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਪੰਜਾਬ ਦਾ ਜਿਹੜਾ ਟੂਰਿਜ਼ਮ ਹੈ, ਇਹ ਹਿੰਦੁਸਤਾਨ ਵਿੱਚ 28ਵੇਂ ਨੰਬਰ ਉਤੇ ਸੀ ਅਤੇ ਇਨ੍ਹਾਂ 9 ਸਾਲਾਂ ਵਿੱਚ ਇਸ ਡਿਪਾਰਟਮੈਂਟ ਵਿੱਚ ਇੰਨੀ ਤਰੱਕੀ ਹੋਈ ਹੈ ਕਿ ਅੱਜ ਪੰਜਾਬ ਹਿੰਦੁਸਤਾਨ ਵਿੱਚ 11ਵੇਂ ਸਥਾਨ ਉਤੇ ਆ ਗਿਆ ਹੈ । 11ਵੇਂ ਸਥਾਨ ਉਤੇ ਪੰਜਾਬ ਦਾ ਟੂਰਿਜ਼ਮ ਮਹਿਕਮਾ ਪਹੁੰਚ ਗਿਆ ਹੈ। ਉਸ ਦਾ ਕਾਰਨ ਇਹੀ ਹੈ..(ਸਥਾਨਕ ਸਰਕਾਰ ਮੰਤਰੀ (ਸ਼੍ਰੀ ਅਨਿਲ ਜੋਸ਼ੀ) ਵੱਲੋਂ ਬੈਠੇ-ਬੈਠੇ ਵਿਘਨ) ਇੱਕ ਮਿੰਟ ਜੀ ਮੇਰੀ ਬੇਨਤੀ ਹੈ ਕਿ ਮੈਂ ਜਵਾਬ ਦੇ ਰਿਹਾ ਹਾਂ....

**Mr. Speaker :** Silence Please. Minister is on his legs. ਜੋਸ਼ੀ ਸਾਹਿਬ, ਤੁਹਾਡੇ ਸਾਥੀ ਬੋਲ ਰਹੇ ਹਨ ।

**ਸਥਾਨਕ ਸਰਕਾਰ ਮੰਤਰੀ (ਬੈਠੇ-ਬੈਠੇ) :** ਠੀਕ ਹੈ, ਜੀ।

**ਮੰਤਰੀ :** ਸਪੀਕਰ ਸਾਹਿਬ, ਇਹ ਪੰਜਾਬ ਵਾਸਤੇ ਬਹੁਤ ਵੱਡੀ ਮਾਣ ਵਾਲੀ ਗੱਲ ਹੈ । ਇਸ ਕਰਕੇ ਆਪਾਂ ਸਾਰਿਆਂ ਨੂੰ ਇਸ ਵਾਸਤੇ ਪੰਜਾਬ ਸਰਕਾਰ ਤੇ ਖਾਸ ਤੌਰ ਤੇ ਡਿਪਟੀ ਮੁੱਖ ਮੰਤਰੀ ਜੀ ਦਾ ਜਿਨ੍ਹਾਂ ਨੇ ਵਿਸ਼ੇਸ਼ ਤੌਰ ਤੇ ਇਸ ਮਹਿਕਮੇ ਬਾਰੇ ਵੱਡੇ ਪੱਧਰ ਉਤੇ ਕੰਮ ਉਲੀਕਿਆ ਹੈ, ਦਾ ਧੰਨਵਾਦ ਕਰਨਾ ਚਾਹੀਦਾ ਹੈ । ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਵਿੱਚ ਹੋਰ ਵੀ ਅਜਿਹੇ ਸਥਾਨ ਹਨ । ਰਣਜੀਤ ਸਾਗਰ ਡੈਮ ਡਿਪਟੀ ਸੀ.ਐਮ.ਸਾਹਿਬ ਆਪ ਵੀ ਗਏ ਸਨ ਔਰ ਉਹ ਸਥਾਨ ਵੀ ਉਨ੍ਹਾਂ ਨੇ ਵੇਖਿਆ ਹੈ ਅਤੇ ਅਸੀਂ ਵੀ ਚਾਹੁੰਦੇ ਹਾਂ ਕਿ ਜਿਹੜੀਆਂ ਵਾਟਰ ਸਕੀਮਜ਼ ਹਨ, ਪੰਜਾਬ ਵਿੱਚ ਉਹ ਵੀ ਡਿਵੈਲਪ ਕੀਤੀਆਂ ਜਾਣ । ਇਸੇ ਤਰ੍ਹਾਂ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਹਰੀਕੇ ਵਿਖੇ ਇਕੱਲੀ ਬੱਸ ਹੀ ਨਹੀਂ ਚੱਲਣੀ ਉਥੇ ਅਸੀਂ ਲੋਕਾਂ ਨੂੰ ਹੋਰ ਸਹੂਲਤਾਂ ਵੀ ਦੇ ਰਹੇ ਹਾਂ । ਜਿਵੇਂ ਪਾਰਕਿੰਗ, ਬੱਚਿਆਂ ਦੇ ਖੇਡਣ ਲਈ ਪਾਰਕ ਜਾਂ ਕੁਝ ਮਸ਼ੀਨਾਂ ਜਿਹੜੀਆਂ ਵੇਖਣ ਵਾਸਤੇ ਹੁੰਦੀਆਂ ਹਨ, ਉਹ

[ ਸੈਰ ਸਪਾਟਾ ਮੰਤਰੀ ]

ਸਾਰੀਆਂ ਲਗਾ ਰਹੇ ਹਾਂ। ਇੱਕ ਚੀਮਾ ਸਾਹਿਬ ਦੀ ਰੋਪੜ ਬਾਰੇ ਬਹੁਤ ਮੰਗ ਹੁੰਦੀ ਸੀ ਕਿ ਇਨ੍ਹਾਂ ਦੇ ਦਰਿਆ ਦੇ ਨਾਲ ਦੋ ਗੁਰੂ ਘਰਾਂ ਨੂੰ ਜੋੜਨ ਵਾਲਾ ਇੱਕ ਰੋਡ ਸੀ । ਉਸ ਨੂੰ ਵੀ ਇਸ ਪ੍ਰੋਗਰਾਮ ਦੇ ਤਹਿਤ ਜੋੜਨ ਦਾ ਕੰਮ ਸ਼ੁਰੂ ਕਰ ਦਿੱਤਾ ਹੈ । (ਥੰਪਿੰਗ) ਜੋ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਹ ਕੰਮ ਕਦੋਂ ਤੱਕ ਸ਼ੁਰੂ ਹੋਣਾ ਹੈ, ਇਹ ਕੰਮ ਚੱਲ ਰਹੇ ਹਨ ਅਤੇ ਪੈਸੇ ਦੇ ਦਿੱਤੇ ਗਏ ਹਨ। ਇਕ ਹੋਰ ਜਿਹੜਾ ਇਨ੍ਹਾਂ ਨੇ ਬਾਅਦ ਵਿੱਚ ਸਵਾਲ ਪੁੱਛਿਆ ਸੀ, ਮੈਂ ਇਸ ਸਬੰਧੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਇਸ ਵਾਸਤੇ ਵੱਡਾ ਸਕੋਪ ਹੈ। ਸਾਡਾ ਖੇਤੀ ਪ੍ਰਧਾਨ ਸੂਬਾ ਸੀ ਅਤੇ ਇਸ ਖੇਤੀ ਵਾਲੇ ਪਾਸੇ ਹੋਰ ਜ਼ਿਆਦਾ ਸਕੀਮਾਂ ਬਣਾਈਆਂ ਹਨ। ਅੱਜ ਸਾਰੀ ਦੁਨੀਆਂ ਵਿੱਚ ਟੂਰਿਜ਼ਮ ਵਾਸਤੇ ਅਤੇ ਲੋਕਾਂ ਦੇ ਮਨੋਰੰਜਨ, ਸੈਰ-ਸਪਾਟੇ ਅਤੇ ਖਾਣ-ਪੀਣ ਲਈ ਪੰਜਾਬ ਇਕ ਬਹੁਤ ਵਧੀਆ ਸਥਾਨ ਹੈ। ਪੰਜਾਬ ਕੋਲ ਬਹੁਤ ਵੱਡਾ ਹੈਰੀਟੇਜ਼ ਹੈ ਪਰ ਦੁੱਖ ਦੀ ਗੱਲ ਹੈ ਕਿ ਇਹ ਕਿਸੇ ਨੇ ਨਹੀਂ ਸੰਭਾਲਿਆ। ਮੈਂ ਪਟਿਆਲੇ ਦੀ ਗੱਲ ਕਰਨੀ ਚਾਹੁੰਦਾ ਹਾਂ। ਪਟਿਆਲੇ ਦੇ ਸ਼ੀਸ਼ ਮਹਿਲ ਵਿੱਚ ਵਿਕਟੋਰੀਆ ਕ੍ਰਾਸ ਵਰਗੇ ਵੱਡੇ ਵੱਡੇ ਮੈਡਲ ਪਏ ਹਨ। 17,000 ਤੋਂ ਵੱਧ ਪੁਰਾਣੇ ਸਮੇਂ ਦੇ ਵੈਪਨਜ਼ ਪਏ ਹਨ ਪਰ ਉਸ ਦੀ ਸੰਭਾਲ ਨਹੀਂ ਕੀਤੀ ਗਈ। ਸਾਡੀ ਅੱਜ ਦੀ ਸਰਕਾਰ ਨੇ ਉਥੇ 9 ਕਰੋੜ ਰੁਪਿਆ ਖਰਚਿਆ ਹੈ ਅਤੇ ਇਸ ਦੀ ਸੰਭਾਲ ਕਰ ਰਹੀ ਹੈ ਅਤੇ ਇਹ ਕੰਮ ਹੁਣ ਵੀ ਚੱਲ ਰਿਹਾ ਹੈ। (ਥੰਪਿੰਗ) ਇਵੇਂ ਹੀ ਪਟਿਆਲੇ ਵਿੱਚ ਕਿਲ੍ਹਾ ਮੁਬਾਰਕ ਸਾਡਾ ਬਹੁਤ ਵੱਡਾ ਵਿਰਾਸਤੀ ਸਥਾਨ ਹੈ। ਮੈਂ ਪੁਲੀਟੀਕਲ ਗੱਲ ਕੋਈ ਕਹਿਣੀ ਨਹੀਂ ਚਾਹੁੰਦਾ, ਪਰੰਤੂ ਮੈਨੂੰ ਇਸ ਗੱਲ ਦਾ ਦੁੱਖ ਵੀ ਹੈ ਕਿ ਬੀਬੀ ਜੀ ਇੱਥੇ ਨਹੀਂ ਹਨ, ਜਦੋਂ ** ** ਮੁੱਖ ਮੰਤਰੀ ਸੀ, ਉਨ੍ਹਾਂ ਨੇ ਵੀ ਇਸ ਪਾਸੇ ਧਿਆਨ ਨਹੀਂ ਦਿੱਤਾ ਪਰ ਜਿਹੜੀਆਂ ਪਟਿਆਲੇ ਵਿੱਚ ਸਾਡੀਆਂ ਯਾਦਗਾਰਾਂ ਹਨ, ਇਹ ਵਧੀਆ ਡਿਵੈਲਪ ਹੋ ਸਕਦੀਆਂ ਸਨ ਪਰ ਇਹ ਡਿਵੈਲਪ ਨਹੀਂ ਕੀਤੀਆਂ ਗਈਆਂ। ਅੱਜ ਸਾਡਾ ਉਥੇ 11 ਕਰੋੜ ਰੁਪਏ ਦਾ ਪ੍ਰਾਜੈਕਟ ਉਥੇ ਚੱਲ ਰਿਹਾ ਹੈ।

**ਮਾਨਯੋਗ ਸਪੀਕਰ :** ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਮੰਤਰੀ :** ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿੱਚ ਬਹੁਤ ਵੱਡੀ ਪੱਧਰ ਤੇ ਅਸੀਂ ਯਤਨ ਕਰ ਰਹੇ ਹਾਂ ਕਿ ਪੰਜਾਬ ਦੇ ਟੂਰਿਜ਼ਮ ਨੂੰ ਪ੍ਰੋਮੋਟ ਕੀਤਾ ਜਾਵੇ ਅਤੇ ਸਾਡੀਆਂ ਬਹੁਤ ਸਾਰੀਆਂ ਅਜਿਹੀਆਂ ਪੁਰਾਣੀਆਂ

** Expunged as ordered by the Chair.

ਯਾਦਗਾਰਾਂ ਹਨ, ਜਿਹੜੀਆਂ ਪੰਜਾਬ ਵਿੱਚ ਨਵੀਆਂ ਬਣ ਰਹੀਆਂ ਹਨ । ਅਸੀਂ ਆਉਣ ਵਾਲੇ 1–2 ਸਾਲਾਂ ਵਿੱਚ ਅੰਮ੍ਰਿਤਸਰ ਨੂੰ ਅਸੀਂ ਇਕ ਵਧੀਆ ਡੈਸਟੀਨੇਸ਼ਨ ਬਣਾ ਰਹੇ ਹਾਂ। ਭਾਰਤ ਸਰਕਾਰ ਨੇ ਵੀ ਇਸ ਨੂੰ ਟੂਰਿਜ਼ਮ ਵਾਲਾ ਸ਼ਹਿਰ ਐਲਾਨ ਕੀਤਾ ਹੈ। ਉਥੇ ਬਹੁਤ ਵੱਡੀਆਂ ਹੋਰ ਚੀਜ਼ਾਂ ਇਸ ਪਰਪਜ਼ ਵਾਸਤੇ ਬਣ ਰਹੀਆਂ ਹਨ। ਸੋ, ਮੈਂ ਮੁੱਖ ਮੰਤਰੀ ਜੀ ਦਾ ਇਸ ਵਾਸਤੇ ਧੰਨਵਾਦ ਕਰਦਾ ਹਾਂ ਅਤੇ ਸਾਰੇ ਹਾਊਸ ਨੂੰ ਇਸ ਗੱਲ ਦੀ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਹੌਲੀ ਹੌਲੀ ਟੂਰਿਜ਼ਮ ਦਾ ਵਧੀਆ ਸਥਾਨ ਬਣ ਰਿਹਾ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮੈਂ ਹਾਲੇ ਇਕੋ ਸਪਲੀਮੈਂਟਰੀ ਕੀਤੀ ਹੈ। ਮੈਂ ਦੋ ਗੱਲਾਂ ਕਲੈਰੀਫਾਈ ਕਰਨੀਆਂ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਇਕ ਵਾਰ ਵਿੱਚ ਹੀ ਦੋ ਸਪਲੀਮੈਂਟਰੀਆਂ ਇਸ ਕਰਕੇ ਅਲਾਓ ਕੀਤੀਆਂ ਸਨ, ਤੁਸੀਂ ਕਿਹਾ ਸੀ ਕਿ ਮੈਂ ਹੁਣੇ ਲੈ ਲੈਂਦਾ ਹਾਂ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਰ, ਮੈਂ ਕਿਹੜਾ ਕੋਈ ਐਕਸਟ੍ਰਾ ਗੱਲ ਕੀਤੀ ਸੀ, ਮੈਂ ਸਬੰਧਿਤ ਗੱਲ ਹੀ ਕੀਤੀ ਸੀ। ਮੈਂ ਗੱਲ ਵਧੀਆ ਹੀ ਕਰ ਰਿਹਾ ਹਾਂ। ਪਲੀਜ਼ ਮੈਨੂੰ ਅਲਾਓ ਕੀਤਾ ਜਾਵੇ।

**ਮਾਨਯੋਗ ਸਪੀਕਰ :** ਜ਼ਰਾ ਜਲਦੀ ਕਰੋ। ਵੈਸੇ ਮੰਤਰੀ ਜੀ ਨੇ ਐਕਸਪਲੇਨ ਕਰ ਦਿੱਤਾ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਸਾਡੀਆਂ ਹਿਸਟਾਰੀਕਲ ਵਿਰਾਸਤਾਂ ਸਾਂਭਣ ਬਾਰੇ ਬੜੀ ਵਧੀਆ ਗੱਲ ਕੀਤੀ ਹੈ ਅਤੇ ਬਾਦਲ ਸਾਹਿਬ ਨੂੰ ਇਸ ਗੱਲ ਦੀ ਵਧਾਈ ਵੀ ਜਾਂਦੀ ਹੈ ਕਿ ਉਨ੍ਹਾਂ ਨੇ ਬਹੁਤ ਵੱਡੀਆਂ ਯਾਦਗਾਰਾਂ/ਵਿਰਾਸਤਾਂ ਨੂੰ ਕਾਇਮ ਕੀਤਾ ਹੈ। ਮੈਂ ਅਸਲ ਵਿੱਚ ਨੈਚੁਰਲ ਟੂਰਿਜ਼ਮ ਦੀ ਗੱਲ ਕਰ ਰਿਹਾ ਸੀ। ਮੈਂ ਇਸ ਵਾਸਤੇ ਇਨ੍ਹਾਂ ਤੋਂ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ, ਵੈਸੇ ਆਪਾਂ ਸਾਰੇ ਖਡੂਰ ਸਾਹਿਬ ਦੀ ਇਲੈਕਸ਼ਨ ਵਿੱਚ ਜਾ ਕੇ ਆਏ ਹਾਂ। ਹਰੀਕੇ ਨਾਲ ਹੀ ਲਗਦਾ ਹੈ ਪਰ ਮੈਨੂੰ ਤਾਂ ਉਥੇ ਕਿਤੇ ਕੰਮ ਸ਼ੁਰੂ ਹੋਇਆ ਨਹੀਂ ਲੱਗਿਆ। ਇਸ ਕਰਕੇ ਮੈਂ ਤਾਂ ਇਹੀ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਇਹ ਕੰਮ ਕਦੋਂ ਤੱਕ ਸ਼ੁਰੂ ਕਰਕੇ ਇਨ੍ਹਾਂ ਥਾਵਾਂ ਨੂੰ ਵਿਕਸਿਤ ਕਰ ਦਿੱਤਾ ਜਾਵੇਗਾ ? ਕੀ ਇਸ ਵਾਸਤੇ ਕੋਈ ਡੈੱਡਲਾਈਨ ਜਾਂ

[ ਮੰਤਰੀ ]

ਟਾਈਮ ਬਾਊਂਡ ਪ੍ਰੋਗਰਾਮ ਬਣਿਆ ਹੋਇਆ ਹੈ ਜਾਂ ਇਸ ਵਾਸਤੇ ਕੋਈ ਟੈਂਡਰ ਹੋ ਗਏ ਹਨ? ਬਸ ਮੈਂ ਇੰਨਾ ਹੀ ਪੁੱਛਣਾ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਸਵੀਡਨ ਦੀ ਕੰਪਨੀ ਨਾਲ ਸਾਡਾ ਕਾਂਟ੍ਰੈਕਟ ਹੋਇਆ ਸੀ । ਜੂਨ, 2016 ਵਿੱਚ ਬੱਸ ਬਣ ਕੇ ਆ ਜਾਣੀ ਹੈ। ਉਹ ਬੱਸ ਸਿਰਫ਼ ਚਾਲੂ ਕਰਨੀ ਹੈ। ਇਸ ਵਾਸਤੇ ਬਾਕੀ ਅਰੇਂਜਮੈਂਟਸ ਕੰਪਲੀਟ ਹੋ ਜਾਣੇ ਹਨ।

## WALK OUT

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ ਕਿ ਜਿਸ ਤਰੀਕੇ ਨਾਲ ਕੱਲ੍ਹ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਕੱਢਿਆ ਗਿਆ...(ਟਰੇਜ਼ਰੀ ਬੈਂਚਿਜ਼ ਵਲੋਂ ਵਿਘਨ)

**ਮਾਨਯੋਗ ਸਪੀਕਰ :** ਕੁਐਸਚਨ ਆਵਰ ਚੱਲ ਰਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਸਿਰਫ਼ ਇੰਨਾ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਸ ਕਰਕੇ ਬਾਈਕਾਟ ਕਰ ਰਹੇ ਹਾਂ...

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਸਪੀਕਰ ਸਾਹਿਬ, ਇਹ ਜ਼ੀਰੋ ਆਵਰ ਵਿੱਚ ਗੱਲ ਕਰ ਲੈਣ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਜ਼ੀਰੋ ਆਵਰ ਵਿੱਚ ਕਹਿ ਲੈਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਅਸੀਂ ਬਾਈਕਾਟ ਕਰ ਰਹੇ ਹਾਂ ਕਿਉਂਕਿ ਜਿਹੜੀ ਅਸੀਂ ਅਮੈਂਡਮੈਂਟ ਲਿਆਉਣਾ ਚਾਹੁੰਦੇ ਸੀ...

**ਮਾਨਯੋਗ ਸਪੀਕਰ :** ਤੁਸੀਂ ਗੱਲ ਸਮਝੋ, ਆਪਣੀ ਗੱਲ ਜ਼ੀਰੋ ਆਵਰ ਵਿੱਚ ਕਹਿ ਦੇਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਜ਼ੀਰੋ ਆਵਰ ਵਿੱਚ ਵੀ ਕਹਿ ਦੇਵਾਂਗਾ ਲੇਕਿਨ ਅਸੀਂ ਬਾਈਕਾਟ ਕਰ ਰਹੇ ਹਾਂ। ਤੁਸੀਂ ਬੋਲਣ ਨਹੀਂ ਦਿੰਦੇ, ਇਸ ਕਰਕੇ ਅਸੀਂ ਬਾਈਕਾਟ ਕਰ ਰਹੇ ਹਾਂ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਚਰਨਜੀਤ ਸਿੰਘ ਚੰਨੀ ਅਤੇ

ਉਨ੍ਹਾਂ ਨਾਲ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸ਼੍ਰੀ ਭਾਰਤ ਭੂਸ਼ਣ ਆਸ਼ੂ ਐਸ.ਵਾਈ.ਐਲ. ਦੇ ਮੁੱਦੇ ਤੇ ਅਮੈਂਡਮੈਂਟ ਨੂੰ ਕੰਸਿਡਰ ਨਾ ਕਰਨ ਅਤੇ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਕਾਰਨ ਬਾਈਕਾਟ ਕਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

## STARRED QUESTIONS AND ANSWERS (*Resumption*)

### ਰਾੜਾ ਸਾਹਿਬ ਤੋਂ ਦੋਰਾਹਾ ਤੱਕ ਸੜਕ ਚੌੜੀ ਕਰਨਾ

***2316. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਮਲੇਰਕੋਟਲਾ-ਰਾਏਕੋਟ ਰੋਡ ਤੇ ਕਲਿਆਣ ਪੁਲ ਤੋਂ ਨਹਿਰ ਦੇ ਨਾਲ ਅਹਿਮਦਗੜ੍ਹ (ਜਗੇੜਾ ਪੁਲ) ਤੱਕ ਤਕਰੀਬਨ 14 ਕਿਲੋਮੀਟਰ ਅਤੇ ਰਾੜਾ ਸਾਹਿਬ ਤੋਂ ਦੋਰਾਹਾ ਤੱਕ ਨਹਿਰ ਨਾਲ ਤਕਰੀਬਨ 10 ਕਿਲੋਮੀਟਰ 18 ਫੁੱਟ ਚੌੜੀ ਸੜਕ ਬਣਾਉਣ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ, ਤਾਂ ਜੋ ਅਹਿਮਦਗੜ੍ਹ, ਮਲੇਰਕੋਟਲਾ, ਰਾਏਕੋਟ ਅਤੇ ਜਗਰਾਓਂ ਆਦਿ ਸ਼ਹਿਰ ਅਤੇ ਪਿੰਡਾਂ ਤੋਂ ਚੰਡੀਗੜ੍ਹ, ਰੋਪੜ, ਆਨੰਦਪੁਰ ਸਾਹਿਬ ਜਾਣ ਲਈ ਸਿੱਧਾ ਅਤੇ ਘੱਟ ਟਰੈਫਿਕ ਵਾਲਾ ਰਸਤਾ ਉਪਲਬਧ ਹੋ ਸਕੇ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ,

1) ਮਲੇਰਕੋਟਲਾ ਰਾਏਕੋਟ ਰੋਡ ਤੇ ਕਲਿਆਣ ਪੁਲ ਤੋਂ ਨਹਿਰ ਦੇ ਨਾਲ ਅਹਿਮਦਗੜ੍ਹ (ਜਗੇੜਾ ਪੁਲ) ਤੱਕ ਦੇ ਰੂਟ ਦੀ ਕੁੱਲ ਲੰਬਾਈ 15.350 ਕਿ:ਮੀ ਬਣਦੀ ਹੈ। ਇਸ ਰੂਟ ਵਿੱਚ 6 ਕਿ:ਮੀ: ਪੱਕੀ ਸੜਕ ਹੈ ਅਤੇ ਬਾਕੀ 9.350 ਕਿ:ਮੀ: ਕੱਚਾ ਰਸਤਾ ਹੈ। ਹਾਲ ਦੀ ਘੜੀ ਇਸ ਰੂਟ ਨੂੰ ਚੌੜਾ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

2) ਰਾੜਾ ਸਾਹਿਬ ਤੋਂ ਮਾਨਪੁਰ ਹੈਡਵਰਕਸ ਤੱਕ ਨਹਿਰ ਦੇ ਨਾਲ ਸੜਕ ਦੀ ਕੁੱਲ ਲੰਬਾਈ 10.03 ਕਿ:ਮੀ ਹੈ ਜਿਸ ਵਿੱਚੋਂ 6.93 ਕਿ:ਮੀ: ਸੜਕ ਦੀ ਮੈਟਲਡ ਵਿਡਥ 12 ਫੁੱਟ ਅਤੇ ਬਾਕੀ 3.10 ਕਿ:ਮੀ: ਸੜਕ ਦੀ ਮੈਟਲਡ ਵਿਡਥ 10 ਫੁੱਟ ਹੈ। ਸੜਕ ਦੇ 3.10 ਕਿ:ਮੀ: ਹਿੱਸੇ ਨੂੰ 10 ਫੁੱਟ ਤੋਂ 12 ਫੁੱਟ ਕਰਨ ਦੀ ਤਜਵੀਜ਼ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ

ਅਧੀਨ ਪ੍ਰਵਾਨ ਹੋ ਚੁੱਕੀ ਹੈ। ਇਸ ਸੜਕ ਨੂੰ 18 ਫੁੱਟ ਤੱਕ ਚੌੜਾ ਕਰਨ ਦੀ ਕੋਈ ਯੋਜਨਾ ਅਜੇ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

3) ਮਾਨਪੁਰ ਹੈਡਵਰਕਸ ਤੋਂ ਦੋਰਾਹਾ ਤੱਕ 2.40 ਕਿ:ਮੀ: ਮੌਜੂਦਾ ਸੜਕ ਪਹਿਲਾ ਹੀ ਚਾਰ ਮਾਰਗੀ ਬਣੀ ਹੋਈ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਇਹ ਦੋ ਹਿੱਸਿਆਂ ਵਿੱਚ ਦਿੱਤਾ ਹੋਇਆ ਹੈ। ਇਸ ਸੜਕ ਦੇ ਪਹਿਲੇ ਹਿੱਸੇ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਹਾਲ ਦੀ ਘੜੀ ਇਸ ਰੂਟ ਨੂੰ ਚੌੜਾ ਕਰਨ ਦੀ ਕੋਈ ਯੋਜਨਾ ਨਹੀਂ ਹੈ ਅਤੇ ਦੂਸਰੇ ਬਾਰੇ ਕਿਹਾ ਹੈ ਕਿ ਸੜਕ ਦੇ 3.10 ਕਿਲੋਮੀਟਰ ਹਿੱਸੇ ਨੂੰ 10 ਫੁੱਟ ਤੋਂ 12 ਫੁੱਟ ਕਰਨ ਦੀ ਤਜਵੀਜ਼ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਪ੍ਰਵਾਨ ਹੋ ਚੁੱਕੀ ਹੈ। ਮੇਰੀ ਬੇਨਤੀ ਹੈ ਕਿ ਇਹ ਬਹੁਤ ਹੀ ਅਹਿਮ ਰੂਟ ਹੈ। ਮਾਨਯੋਗ ਸਪੀਕਰ ਸਾਹਿਬ, ਇਹ ਏਰੀਆ ਤੁਹਾਡੇ ਹਲਕੇ ਨਾਲ ਵੀ ਸੰਬੰਧਿਤ ਹੈ ਅਤੇ ਸਾਡੇ ਅਹਿਮਦਗੜ੍ਹ ਦੇ ਸਾਰੇ ਏਰੀਏ ਨੂੰ ਅਨੰਦਪੁਰ ਸਾਹਿਬ, ਰੋਪੜ, ਚੰਡੀਗੜ੍ਹ ਅਤੇ ਹੋਰ ਸਾਈਡਾਂ ਤੇ ਜਾਣ ਲਈ ਸ਼ਾਰਟੈਸਟ ਰੂਟ ਹੈ।

**ਮਾਨਯੋਗ ਸਪੀਕਰ :** ਈਵਨ ਕਿ ਪਟਿਆਲੇ ਪਹੁੰਚਣ ਲਈ ਵੀ ਇਹ ਸ਼ਾਰਟੈਸਟ ਰੂਟ ਬਣਦਾ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਹਾਂ ਜੀ, ਇਹੀ ਸ਼ਾਰਟੈਸਟ ਰੂਟ ਬਣਦਾ ਹੈ। ਸੋ, ਮੇਰੀ ਬੇਨਤੀ ਹੈ ਕਿ ਇਹ ਸਾਰਾ ਸਟਰੈਚ 15+10 = 25 ਕਿਲੋਮੀਟਰ ਹੀ ਬਣਦਾ ਹੈ ਔਰ ਜੇਕਰ ਇਹ ਬਣਾ ਦਿੱਤਾ ਜਾਵੇ ਤਾਂ ਘੱਟੋ ਘੱਟ ਤਿੰਨ-ਚਾਰ ਕਾਂਸਟੀਚਿਊਐਂਸੀਆਂ ਨੂੰ ਅਤੇ ਈਵਨ ਕਿ ਰਾਏਕੋਟ, ਬਰਨਾਲਾ ਅਤੇ ਬਠਿੰਡਾ ਤੱਕ ਦੇ ਇਲਾਕਿਆਂ ਨੂੰ ਰੋਪੜ ਅਤੇ ਚੰਡੀਗੜ੍ਹ ਜਾਣ ਲਈ ਬਹੁਤ ਵੱਡੀ ਸਹੂਲਤ ਮਿਲੇਗੀ। ਜੇ ਫਿਲਹਾਲ ਉਪਰਲਾ ਭਾਵ ਪਿਛਲਾ ਪੋਰਸ਼ਨ ਨਹੀਂ ਵੀ ਬਣਾਉਣਾ ਤਾਂ ਜਿਹੜੀ ਸੜਕ ਤੁਸੀਂ ਬਣਾ ਰਹੇ ਹੋ, ਰਾੜਾ ਸਾਹਿਬ ਤੋਂ ਲੈ ਕੇ ਮਾਨਪੁਰ ਹੈੱਡ ਤੱਕ ਦਾ 10 ਕਿਲੋਮੀਟਰ ਦਾ ਸਟਰੈਚ ਹੈ, ਇਸ ਸਬੰਧ ਵਿੱਚ ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਸ ਨੂੰ 10 ਤੋਂ 12 ਫੁੱਟ ਤੱਕ ਤਾਂ ਚੌੜੀ ਕਰ ਹੀ ਰਹੇ ਹੋ, ਜੇ ਇਸ ਨੂੰ 10 ਤੋਂ 18 ਫੁੱਟ ਚੌੜੀ ਕਰ ਦਿਉ ਤਾਂ ਜ਼ਿਆਦਾ ਠੀਕ ਰਹੇਗਾ। ਤੁਹਾਡੇ ਡਿਪਾਰਟਮੈਂਟ ਨੇ ਇਸ ਸਬੰਧੀ 4.73

ਕਰੋੜ ਰੁਪਏ ਦੇ ਵਿੱਤੀ ਬੋਝ ਦਾ ਐਸਟੀਮੇਟ ਬਣਾਇਆ ਹੈ। 10 ਤੋਂ 12 ਫੁੱਟ ਸੜਕ ਚੌੜੀ ਕਰਨ ਤੇ ਤਕਰੀਬਨ 2 ਕੁ ਕਰੋੜ ਰੁਪਿਆ ਤਾਂ ਲੱਗੇ ਗਾ ਹੀ, ਜੇਕਰ ਇਸ ਨੂੰ 10 ਤੋਂ 18 ਫੁੱਟ ਚੌੜਾ ਕਰਨ ਲਈ 2 ਕਰੋੜ ਰੁਪਿਆ ਹੋਰ ਸੈਂਕਸ਼ਨ ਕਰ ਦਿਉ ਤਾਂ ਮੇਰਾ ਖਿਆਲ ਹੈ ਕਿ ਇਨ੍ਹਾਂ ਚਾਰ-ਪੰਜ ਕਾਂਸਟੀਚੂਐਂਸੀਆਂ ਨੂੰ ਬੜੀ ਵਧੀਆ ਸੜਕ ਮਿਲ ਜਾਵੇਗੀ ਅਤੇ ਬੱਸ ਸਰਵਿਸ ਵੀ ਮਿਲ ਜਾਵੇਗੀ। ਇਸ ਦੇ ਨਾਲ ਨਾਲ ਬਠਿੰਡਾ ਅਤੇ ਇਸ ਸਾਈਡ ਦੇ ਦੂਰ-ਦੁਰਾਡੇ ਸ਼ਹਿਰਾਂ ਦੇ ਲੋਕਾਂ ਨੂੰ ਵਧੀਆ ਸੜਕ ਦੀ ਬਹੁਤ ਵੱਡੀ ਸਹੂਲਤ ਪ੍ਰਦਾਨ ਹੋ ਸਕਦੀ ਹੈ। ਮੇਰੀ ਹੱਥ ਬੰਨ ਕੇ ਬੇਨਤੀ ਹੈ ਕਿ ਇਸ ਸੜਕ ਨੂੰ 10 ਤੋਂ 18 ਫੁੱਟ ਚੌੜੀ ਕਰ ਦਿੱਤਾ ਜਾਵੇ ਅਤੇ ਇਹ ਸੜਕ ਹਾਲੇ ਬਣਨੀ ਸ਼ੁਰੂ ਨਹੀਂ ਹੋਈ। ਜਦੋਂ ਇਹ ਅਜੇ ਬਣਨੀ ਸ਼ੁਰੂ ਹੀ ਨਹੀਂ ਹੋਈ ਤਾਂ ਜੇਕਰ ਦੁਬਾਰਾ ਪਰਪੋਜ਼ਲ ਲੈ ਕੇ ਇਸ ਨੂੰ ਜ਼ਰੂਰ ਇੰਨਾ ਚੌੜਾ ਕਰ ਦਿੱਤਾ ਜਾਵੇ ਤਾਂ ਕਿ ਸੰਬੰਧਿਤ ਇਲਾਕਿਆਂ ਦੇ ਲੋਕਾਂ ਨੂੰ ਚੰਡੀਗੜ੍ਹ, ਰੋਪੜ, ਅਨੰਦਪੁਰ ਸਾਹਿਬ ਅਤੇ ਨੈਣਾ ਦੇਵੀ ਆਉਣ ਲਈ ਬਹੁਤ ਵੱਡੀ ਸਹੂਲਤ ਪ੍ਰਦਾਨ ਕੀਤੀ ਜਾ ਸਕਦੀ ਹੈ। ਮੇਰੀ ਬੇਨਤੀ ਹੈ ਕਿ ਕੀ ਮੰਤਰੀ ਜੀ ਇਸ ਬਾਰੇ ਗੌਰ ਕਰਨਗੇ ? ਮੈਂ ਚਾਹੁੰਦਾ ਹਾਂ ਕਿ ਇਸ ਕੰਮ ਨੂੰ ਜਨਤਕ ਹਿੱਤ ਵਿੱਚ ਜ਼ਰੂਰ ਕਰਵਾਇਆ ਜਾਵੇ ਕਿਉਂਕਿ ਅਜਿਹਾ ਕਰਨ ਨਾਲ ਬਹੁਤ ਵੱਡੇ ਏਰੀਏ ਦੇ ਬਹੁਤ ਸਾਰੇ ਪਿੰਡਾਂ ਅਤੇ 5-7 ਸ਼ਹਿਰਾਂ ਨੂੰ ਬਹੁਤ ਵੱਡਾ ਲਾਭ ਮਿਲ ਸਕਦਾ ਹੈ। ਮੰਤਰੀ ਜੀ ਨੂੰ ਇਸ ਸਬੰਧੀ ਮੇਰੀ ਬੇਨਤੀ ਹੈ।

**ਮੰਤਰੀ :** ਪਹਿਲੇ ਪੈਰ੍ਹੇ ਵਿੱਚ ਜਿਹੜਾ ਜਵਾਬ ਦਿੱਤਾ ਗਿਆ ਹੈ, ਉਸ ਵਿੱਚ ਕੁਝ ਰਸਤਾ ਅਜੇ ਕੱਚਾ ਹੈ। ਉਸ ਨੂੰ 12 ਫੁੱਟ ਚੌੜਾ ਕਰਨ ਦੀ ਸਾਡੀ ਤਜਵੀਜ਼ ਹੈ ਕਿ ਉਸ ਨੂੰ ਪਹਿਲਾਂ ਕਰ ਦੇਈਏ ਕਿਉਂਕਿ 18 ਫੁੱਟ ਚੌੜੀ ਪੱਟੜੀ ਲਈ ਸ਼ਾਇਦ ਇਰੀਗੇਸ਼ਨ ਵਾਲੇ ਅਲਾਓ ਨਾ ਕਰਨ। 18 ਫੁੱਟ ਚੌੜੀ ਪੱਟੜੀ ਸ਼ਾਇਦ ਹੋਣੀ ਵੀ ਨਹੀਂ ਪਰ ਫਿਰ ਵੀ ਇਸ ਸਬੰਧੀ ਸਰਵੇ ਕਰ ਲੈਂਦੇ ਹਾਂ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 2246 ਅਤੇ 2243**

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 2265****

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 2247 ਅਤੇ 2239**

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਭੁਲੱਥ ਹਲਕੇ ਵਿੱਚ ਵਾਟਰ ਵਰਕਸ ਚਾਲੂ ਕਰਨਾ**

*2301 **ਬੀਬੀ ਜਗੀਰ ਕੌਰ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਹਲਕਾ ਭੁਲੱਥ ਦੇ ਜਿਨ੍ਹਾਂ ਪਿੰਡਾਂ ਵਿੱਚ ਅਜੇ ਤੱਕ ਵਾਟਰ ਵਰਕਸ ਚਾਲੂ ਨਹੀਂ ਹੋਏ, ਉਨ੍ਹਾਂ ਪਿੰਡਾਂ ਵਿੱਚ ਲੋਕਾਂ ਨੂੰ ਪੀਣ ਵਾਲਾ ਸਾਫ ਪਾਣੀ ਮੁਹੱਈਆ ਕਰਵਾਉਣ ਲਈ ਵਾਟਰ ਵਰਕਸ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਵਾਟਰ ਵਰਕਸ ਕਦੋਂ ਤੱਕ ਚਾਲੂ ਕਰ ਦਿੱਤੇ ਜਾਣਗੇ ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਹਲਕਾ ਭੁਲੱਥ ਵਿੱਚ ਸਾਰੇ ਪਿੰਡਾਂ ਨੂੰ ਪੀਣ ਵਾਲਾ ਸਾਫ ਪਾਣੀ ਮੁਹੱਈਆ ਕਰਵਾਇਆ ਜਾ ਚੁੱਕਾ ਹੈ ਪਰੰਤੂ ਤਿੰਨ ਮਲਟੀ-ਵਿਲੇਜ਼ ਜਲ ਸਪਲਾਈ ਸਕੀਮਾਂ ਨੂੰ ਅਲੱਗ-ਅਲੱਗ (bifurcate) ਕੀਤਾ ਜਾ ਰਿਹਾ ਹੈ ਅਤੇ ਤਿੰਨ ਪਿੰਡਾਂ ਭਾਵ ਮਾਨਾ ਤਲਵੰਡੀ, ਬਾਲੋ ਚੱਕ ਅਤੇ ਇਨੋਵਾਲ ਲਈ ਵੱਖਰੇ ਵਾਟਰ ਵਰਕਸ ਬਣਾਏ ਜਾ ਰਹੇ ਹਨ। ਇਨ੍ਹਾਂ ਵਾਟਰ ਵਰਕਸ ਦੇ ਮਿਤੀ 30.06.2016 ਤੱਕ ਪੂਰੇ ਹੋਣ ਦੀ ਆਸ ਹੈ। ਇਸ ਤੋਂ ਇਲਾਵਾ ਸਾਲ 2016-17 ਵਿੱਚ ਚਾਰ ਪਿੰਡਾਂ ਭਾਵ ਨੂਰਪੁਰ ਜੱਟਾਂ, ਸ਼ੇਰ ਸਿੰਘ ਵਾਲਾ, ਬਿਜਲੀ ਨੰਗਲ ਅਤੇ ਗੜਾਨੀ ਪਿੰਡਾਂ ਵਿੱਚ ਜਲ ਸਪਲਾਈ ਸਕੀਮਾਂ ਨੂੰ ਅਲੱਗ-ਅਲੱਗ (bifurcate) ਕਰਕੇ ਵੱਖਰੇ ਵਾਟਰ ਵਰਕਸ ਉਸਾਰਨ ਦੀ ਤਜਵੀਜ਼ ਹੈ। ਇਨ੍ਹਾਂ ਵਾਟਰ ਵਰਕਸ ਦੀ ਉਸਾਰੀ 31.3.2017 ਤੱਕ ਮੁਕੰਮਲ ਕਰ ਲਈ ਜਾਵੇਗੀ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਬਹੁਤ ਧੰਨਵਾਦ ਕਰਦੀ ਹਾਂ ਅਤੇ ਮੰਤਰੀ ਜੀ ਨੂੰ ਬੇਨਤੀ ਕਰਦੀ ਹਾਂ ਕਿ ਜਿਹੜੀਆਂ

** For Starred Question No. 2265 and reply thereto, please see..........

ਪੁਰਾਣੀਆਂ ਸੀਮਿੰਟ ਦੀਆਂ ਪਾਈਪਾਂ ਬਣੀਆਂ ਹੋਈਆਂ ਹਨ, ਉਹ ਜ਼ਿਆਦਾਤਰ ਪਿੰਡਾਂ ਵਿਚ ਲੀਕ ਕਰ ਰਹੀਆਂ ਹਨ। ਕੀ ਮੰਤਰੀ ਜੀ ਉਨ੍ਹਾਂ ਦੀ ਰਿਪੇਅਰ ਵਾਸਤੇ ਜਾਂ ਉਨ੍ਹਾਂ ਨੂੰ ਬਦਲਣ ਵਾਸਤੇ ਕੋਈ ਫੰਡ ਮੁਹੱਈਆ ਕਰਵਾ ਸਕਣਗੇ?

**ਮੰਤਰੀ :** ਸਪੀਕਰ ਸਾਹਿਬ, ਬੀਬੀ ਜੀ ਦੀ ਗੱਲ ਬਿਲਕੁਲ ਠੀਕ ਹੈ, ਜਿਹੜੀਆਂ ਵੀ ਪੁਰਾਣੀਆਂ ਪਾਈਪਾਂ ਹਨ, ਉਹ ਲੀਕ ਕਰ ਰਹੀਆਂ ਹਨ। ਇਹ ਮੈਨੂੰ ਲਿਖ ਕੇ ਦੇ ਦੇਣ । ਅਸੀਂ ਸਾਰੀਆਂ ਪਾਈਪਾਂ ਬਦਲ ਦਿਆਂਗੇ, ਅਸੀਂ ਨਵੀਆਂ ਪਾਈਪਾਂ ਪਾ ਦਿਆਂਗੇ।

**ਬੀਬੀ ਜਗੀਰ ਕੌਰ :** ਬਹੁਤ ਬਹੁਤ ਧੰਨਵਾਦ ਜੀ।

---

## ਕੋਟਲਾ ਨਹਿਰ ਦਾ ਪੁਲ ਬਣਾਉਣਾ

***2387. ਸਰਦਾਰ ਗੋਬਿੰਦ ਸਿੰਘ ਲੌਂਗੋਵਾਲ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਧੂਰੀ ਵਿੱਚ ਸ਼ੇਰਪੁਰ ਰੋਡ ਤੇ ਕੋਟਲਾ ਨਹਿਰ ਦਾ ਪੁਲ ਜਹਾਂਗੀਰ ਵਿਖੇ ਟੁੱਟ ਗਿਆ ਹੈ ਜਿਸ ਕਾਰਨ ਆਮ ਲੋਕਾਂ ਨੂੰ ਭਾਰੀ ਮੁਸ਼ਕਲ ਪੇਸ਼ ਆ ਰਹੀ ਹੈ; ਅਜਿਹਾ ਹੋਵੇ ਤਾਂ ਕੀ ਇੱਥੇ ਨਵਾਂ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਲਕਾ ਧੂਰੀ ਵਿੱਚ ਸ਼ੇਰਪੁਰ ਰੋਡ ਤੇ ਕੋਟਲਾ ਨਹਿਰ ਦਾ ਪੁਲ ਜਹਾਂਗੀਰ ਵਿਖੇ ਜੋ ਲਗਭਗ 65 ਸਾਲ ਪੁਰਾਣਾ ਹੈ, ਦੋ ਥਾਂਵਾਂ ਤੋਂ ਟੁੱਟ ਚੁੱਕਾ ਹੈ ਅਤੇ ਆਵਾਜਾਈ ਲਈ ਅਣਸੁਰੱਖਿਅਤ ਘੋਸ਼ਿਤ ਕੀਤਾ ਜਾ ਚੁੱਕਾ ਹੈ। ਨਵਾਂ ਪੁਲ ਬਣਾਉਣ ਵਾਸਤੇ 225.50 ਲੱਖ ਰੁਪਏ ਦੀ ਮਨਜ਼ੂਰੀ ਸਰਕਾਰ ਵੱਲੋਂ ਦਿੱਤੀ ਜਾ ਚੁੱਕੀ ਹੈ। ਇਸ ਪੁਲ ਦੀ ਉਸਾਰੀ ਦਾ ਕੰਮ ਮਿਤੀ 31.03.2017 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮੰਤਰੀ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਪੁਲ ਬਣਾਉਣ ਦੀ ਮਨਜ਼ੂਰੀ ਦੇ ਦਿੱਤੀ ਹੈ ਅਤੇ ਰਾਸ਼ੀ ਵੀ ਮਨਜ਼ੂਰ ਕਰ ਦਿੱਤੀ ਹੈ। ਸਾਡੀ ਇੱਕ ਬਹੁਤ ਵੱਡੀ ਸਮੱਸਿਆ ਹੈ ਕਿ ਬਰਨਾਲਾ ਅਤੇ ਸ਼ੇਰਪੁਰ ਜਾਣ ਵਾਸਤੇ ਇਹ ਵੱਡਾ

ਰਸਤਾ ਹੈ ਔਰ ਇਸ ਰਸਤੇ ਤੇ ਬਹੁਤ ਹੈਵੀ ਟਰਾਂਸਪੋਰਟ ਚੱਲ ਰਹੀ ਹੈ। ਉਹ ਟਰੈਫਿਕ ਡਾਈਵਰਟ ਕਰਨ ਵਾਸਤੇ ਉਥੇ ਨਾਲ 4-5 ਕਿਲੋਮੀਟਰ ਰਾਜੋਮਾਜਰਾ ਦਾ ਪੁਲ ਹੈ। ਜਦੋਂ ਸਾਰੀ ਟਰੈਫਿਕ ਉਥੇ ਡਾਈਵਰਟ ਕਰ ਦਿੱਤੀ ਗਈ ਤਾਂ ਉਹ ਪੁਲ ਵੀ ਟੁੱਟ ਚੁੱਕਿਆ ਹੈ। ਮੈਂ ਉਥੇ ਆਪ ਜਾ ਕੇ ਦੇਖਿਆ ਹੈ। ਸੋ, ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਰਾਜੋਮਾਜਰਾ ਦੇ ਪੁਲ ਦੀ ਰਿਪੇਅਰ ਕੀਤੀ ਜਾਵੇ। ਇਹ ਸਾਡੇ ਧੂਰੀ ਹਲਕੇ ਦੀ ਬਹੁਤ ਵੱਡੀ ਸਮੱਸਿਆ ਬਣ ਚੁੱਕੀ ਹੈ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਪੁਲ ਦਾ ਸਵਾਲ ਹੀ ਨਹੀਂ ਦਿੱਤਾ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ :** ਸਪੀਕਰ ਸਾਹਿਬ, ਇਹ ਸਾਡੀ ਬਹੁਤ ਵੱਡੀ ਸਮੱਸਿਆ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਦਾ ਕੋਈ ਹੱਲ ਕੀਤਾ ਜਾਵੇ।

**ਮਾਨਯੋਗ ਸਪੀਕਰ :** ਲੌਂਗੋਵਾਲ ਸਾਹਿਬ, ਤੁਸੀਂ ਇਸੇ ਸਵਾਲ ਵਿਚ ਐਡੀਸ਼ਨ ਕਰ ਦੇਣੀ ਸੀ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ:** ਸਪੀਕਰ ਸਾਹਿਬ, ਹੁਣ ਐਡੀਸ਼ਨ ਕਰ ਲਵੋ। ਇਹ ਬਹੁਤ ਜ਼ਰੂਰੀ ਹੈ ਤਾਂ ਕਿ ਸਾਡੀ ਸਮੱਸਿਆ ਹੱਲ ਹੋ ਸਕੇ।

**ਮਾਨਯੋਗ ਸਪੀਕਰ :** ਲੌਂਗੋਵਾਲ ਸਾਹਿਬ, ਤੁਸੀਂ ਇਸ ਬਾਰੇ ਵੱਖਰੇ ਤੌਰ ਤੇ ਲਿਖ ਕੇ ਦੇ ਦੇਣਾ।

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਇਸ ਪੁਲ ਦੀ ਪੁਜੀਸ਼ਨ ਬਾਰੇ ਪਤਾ ਨਹੀਂ ਹੈ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ :** ਮੈਂ ਤੁਹਾਨੂੰ ਦੱਸ ਦਿੱਤਾ ਹੈ ਜੀ ਪਰ ਤੁਸੀਂ ਜ਼ਰੂਰ ਇਹ ਕ੍ਰਿਪਾ ਕਰਨ ਦੀ ਖੇਚਲ ਕਰੋ ਜੀ।

---

## ਕਸਬਾ ਮਾਹਿਲਪੁਰ ਵਿਖੇ ਅੰਤਰਰਾਸ਼ਟਰੀ ਪੱਧਰ ਦਾ ਫੁੱਟਬਾਲ ਸਟੇਡੀਅਮ ਦੀ ਸਥਾਪਨਾ ਕਰਨਾ

***2276. ਸਰਦਾਰ ਸੁਰਿੰਦਰ ਸਿੰਘ ਭੁਲੇਵਾਲ ਰਾਠਾਂ :** ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਕਸਬਾ ਮਾਹਿਲਪੁਰ

ਵਿਖੇ ਇੱਕ ਅੰਤਰ ਰਾਸ਼ਟਰੀ ਪੱਧਰ ਦਾ ਫੁੱਟਬਾਲ ਸਟੇਡੀਅਮ ਸਥਾਪਿਤ ਕਰਨ ਦੀ ਸਰਕਾਰ ਦੀ ਤਜਵੀਜ਼ ਦੀ ਅਜੋਕੀ ਸਥਿਤੀ ਕੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸਰਕਾਰ ਵੱਲੋਂ ਕਸਬਾ ਮਾਹਿਲਪੁਰ ਵਿਖੇ ਫੁੱਟਬਾਲ ਸਟੇਡੀਅਮ ਦੀ ਉਸਾਰੀ ਦੀ ਪ੍ਰਵਾਨਗੀ ਜਾਰੀ ਕੀਤੀ ਜਾ ਚੁੱਕੀ ਹੈ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉੱਪ ਮੁੱਖ ਮੰਤਰੀ ਜੀ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮਾਹਿਲਪੁਰ ਕਸਬੇ ਵਿਚ ਫੁੱਟਬਾਲ ਸਟੇਡੀਅਮ ਬਣਾਉਣ ਨੂੰ ਪ੍ਰਵਾਨਗੀ ਦਿੱਤੀ ਹੈ। ਇਸ ਦੇ ਨਾਲ ਹੀ ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਸ ਸਟੇਡੀਅਮ ਦਾ ਟੈਂਡਰ ਲੱਗ ਕੇ ਇਹ ਸਟੇਡੀਅਮ ਬਣਨਾ ਸ਼ੁਰੂ ਹੋ ਜਾਵੇਗਾ ?

**ਉੱਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਸਟੇਡੀਅਮ ਵਾਸਤੇ ਪੈਸਾ ਅਲਾਟ ਹੋ ਗਿਆ ਹੈ। ਮੈਨੂੰ ਲਗਦਾ ਹੈ ਕਿ ਅਗਲੇ 6-7 ਮਹੀਨਿਆਂ ਵਿਚ ਇਹ ਕੰਪਲੀਟ ਹੋ ਜਾਵੇਗਾ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ :** ਬਹੁਤ ਬਹੁਤ ਧੰਨਵਾਦ ਜੀ।

---

## ਬਹੁ-ਤਕਨੀਕੀ / ਉਦਯੋਗਿਕ ਸਿਖਲਾਈ ਸੰਸਥਾਵਾਂ ਵੱਲੋਂ ਪੋਸਟ ਮੈਟ੍ਰਿਕ ਵਜ਼ੀਫੇ ਗਲਤ ਢੰਗ ਨਾਲ ਪ੍ਰਾਪਤ ਕਰਨਾ

***2383. ਜਸਟਿਸ ਨਿਰਮਲ ਸਿੰਘ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਰਾਜ ਵਿੱਚ ਕੁਝ ਬਹੁਤਕਨੀਕੀ ਸੰਸਥਾਵਾਂ ਅਤੇ ਉਦਯੋਗਿਕ ਸਿਖਲਾਈ ਸੰਸਥਾਵਾਂ ਵੱਲੋਂ ਵਿਦਿਆਰਥੀਆਂ ਦੇ ਫਰਜ਼ੀ ਅਤੇ ਕੁਝ ਦੇ ਦੋ-ਦੋ ਥਾਂਵਾਂ ਤੇ ਦਾਖਲੇ ਦਿਖਾ ਕੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਦਿੱਤੇ ਜਾਂਦੇ ਪੋਸਟ ਮੈਟ੍ਰਿਕ ਵਜ਼ੀਫੇ ਸਰਕਾਰ ਤੋਂ ਗਲਤ ਢੰਗ ਨਾਲ ਪ੍ਰਾਪਤ ਕੀਤੇ ਗਏ ਹਨ;

[ ਸ਼੍ਰੀ ਮਦਨ ਮੋਹਨ ਮਿੱਤਲ ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਅਜਿਹੇ ਫਰਜ਼ੀ ਅਤੇ ਦੋਹਰੇ ਦਾਖਲਿਆਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਦਿਆਰਥੀਆਂ ਦੇ ਨਾਂ ਕੀ ਹਨ ਤੇ ਇਨ੍ਹਾਂ ਸੰਸਥਾਵਾਂ ਨੇ ਕਿੰਨਾ ਕਿੰਨਾ ਵਜ਼ੀਫਾ ਫਰਾਡ ਕਰਕੇ ਪ੍ਰਾਪਤ ਕੀਤਾ ਹੈ ;

(ੲ) ਜਿਹੜੀਆਂ ਸੰਸਥਾਵਾਂ ਨੇ ਫਰਜ਼ੀ ਅਤੇ ਦੋਹਰੇ ਦਾਖਲੇ ਕਰਕੇ ਧੋਖੇ ਨਾਲ ਵਜ਼ੀਫੇ ਪ੍ਰਾਪਤ ਕਰ ਲਏ ਹਨ, ਉਨਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦੇ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਹਾਂ ਜੀ ।

(ਅ) ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਅਧੀਨ ਕ੍ਰਮਵਾਰ ਬਹੁਤਕਨੀਕੀ ਅਤੇ ਉਦਯੋਗਿਕ ਸਿਖਲਾਈ ਸੰਸਥਾਵਾਂ ਦੇ 5925 ਅਤੇ 201 ਵਿਦਿਆਰਥੀਆਂ ਦੇ ਫ਼ਰਜ਼ੀ ਅਤੇ ਦੋਹਰੇ ਦਾਖਲੇ ਪਾਏ ਗਏ ਅਤੇ ਇਨ੍ਹਾਂ ਵੱਲੋਂ ਕ੍ਰਮਵਾਰ 18,06,44,140/- ਅਤੇ 27,10,750/- ਰੁਪਏ ਦੀ ਰਾਸ਼ੀ ਪ੍ਰਾਪਤ ਕੀਤੀ ਗਈ। ਬਹੁਤਕਨੀਕੀ ਅਤੇ ਉਦਯੋਗਿਕ ਸਿਖਲਾਈ ਸੰਸਥਾਵਾਂ ਦੇ ਫ਼ਰਜ਼ੀ / ਦੋਹਰੇ ਦਾਖਲੇ ਦੇ ਵਿਦਿਆਰਥੀਆਂ ਦੀ ਸੂਚੀ ਪੰਨਾ ਨੰ: 03 ਤੋਂ 135 ਹੈ। ** **

ੲ) ਬਹੁਤਕਨੀਕੀ ਅਤੇ ਉਦਯੋਗਿਕ ਸਿਖਲਾਈ ਸੰਸਥਾਵਾਂ ਜਿਨ੍ਹਾਂ ਨੇ ਫ਼ਰਜ਼ੀ ਅਤੇ ਦੋਹਰੇ ਦਾਖਲੇ ਦਿਖਾ ਕੇ ਰਾਸ਼ੀ ਪ੍ਰਾਪਤ ਕੀਤੀ ਹੈ, ਉਨ੍ਹਾਂ ਦਾ ਵੇਰਵਾ ਪੰਨਾ ਨੰ: 136 ਤੋਂ 140 ਹੈ। 116 ਬਹੁਤਕਨੀਕੀ ਸੰਸਥਾਵਾਂ ਅਤੇ 64 ਉਦਯੋਗਿਕ ਸਿਖਲਾਈ ਸੰਸਥਾਵਾਂ ਨੂੰ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਗਿਆ ਅਤੇ ਇਨ੍ਹਾਂ ਵਿੱਚੋਂ 04 ਬਹੁਤਕਨੀਕੀ ਸੰਸਥਾਵਾਂ ਨੂੰ ਸਾਲ 2016-17 ਦੇ ਦਾਖਲਿਆਂ ਲਈ ਨੋ ਐਡਮਿਸ਼ਨ ਜ਼ੋਨ ਵਿੱਚ ਪਾ ਦਿੱਤਾ ਗਿਆ ਹੈ ਅਤੇ ਉਦਯੋਗਿਕ ਸਿਖਲਾਈ ਸੰਸਥਾਵਾਂ ਤੋਂ ਪ੍ਰਾਪਤ ਹੋਣ ਵਾਲੇ ਜਵਾਬ ਅਤੇ ਇੰਸਪੈਕਸ਼ਨ ਰਿਪੋਰਟਾਂ ਦੇ ਆਧਾਰ ਤੇ ਦੋਸ਼ੀ ਪਾਈਆਂ ਗਈਆਂ ਸੰਸਥਾਵਾਂ ਨੂੰ ਸਾਲ 2016-17 ਦੇ ਦਾਖਲਿਆਂ ਲਈ ਨੋ ਐਡਮਿਸ਼ਨ ਜ਼ੋਨ ਵਿੱਚ ਪਾ ਦਿੱਤਾ ਜਾਵੇਗਾ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਪੋਸਟ ਮੈਟ੍ਰਿਕ

---

** Placed in the Revisor Branch.

ਸਕਾਲਰਸ਼ਿਪ ਜਿਹੜਾ ਐਸ.ਸੀ. ਬੱਚਿਆਂ ਨੂੰ ਮਿਲਦਾ ਹੈ, ਇਹ ਇਕੱਲਾ ਆਈ.ਟੀ.ਆਈਜ਼ ਅਤੇ ਪਾਲੀਟੈਕਨਿਕ ਇੰਸਟੀਚਿਊਸ਼ਨਜ਼ ਵਾਸਤੇ ਹੀ ਨਹੀਂ ਬਲਕਿ ਯੂਨੀਵਰਸਿਟੀਆਂ ਅਤੇ ਪ੍ਰਾਈਵੇਟ ਕਾਲਜਾਂ ਵਾਸਤੇ ਵੀ ਇਹ ਗੋਲਡ ਮਾਈਨ ਬਣ ਗਈ ਹੈ। ਫਰਜ਼ੀ ਦਾਖਲੇ ਹੁੰਦੇ ਹਨ। ਵਜ਼ੀਰ ਸਾਹਿਬ ਨੇ ਐਡਮਿਟ ਕੀਤਾ ਹੈ ਕਿ ਫਰਜ਼ੀ ਦਾਖਲੇ ਹੁੰਦੇ ਹਨ। ਇਹ ਵੀ ਹੋ ਰਿਹਾ ਹੈ ਕਿ ਜਿਸ ਬੱਚੇ ਨੇ ਪਾਸ ਕਰ ਲਿਆ ਹੈ, ਉਸ ਬੱਚੇ ਦਾ ਨਾਂ ਦੂਸਰੇ ਕਾਲਜ ਵਿੱਚ ਐਡਮਿਟ ਕਰਵਾਇਆ ਜਾਂਦਾ ਹੈ। ਇਹ ਇੱਕ ਬਹੁਤ ਵੱਡਾ ਫਰਾਡ ਐਸ.ਸੀ. ਬੱਚਿਆਂ ਦੇ ਨਾਂ ਤੇ ਹੋ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਦੱਸਦਾ ਹਾਂ ਕਿ ਮੇਰੇ ਹਲਕੇ ਦੇ ਨਾਲ ਇੱਕ ਯੂਨੀਵਰਸਿਟੀ ਹੈ। ਉਸ ਯੂਨੀਵਰਸਿਟੀ ਵਿੱਚ ਇੱਕ ਬੱਚਾ ਨੌਕਰੀ ਲੈਣ ਵਾਸਤੇ ਮੇਰੇ ਕੋਲ ਆਇਆ। ਮੈਂ ਪੁੱਛਿਆ ਤੂੰ ਨੌਕਰੀ ਕੀ ਲੈਣੀ ਹੈ। ਉਹ ਕਹਿੰਦਾ ਹੈ ਕਿ ਮੈਂ ਆਪਣੇ ਹਲਕੇ ਵਿੱਚੋਂ ਬੱਚੇ ਇਕੱਠੇ ਕਰਕੇ ਸਿਰਫ ਉਨ੍ਹਾਂ ਦੀ ਐਡਮਿਸ਼ਨ ਕਰਨੀ ਹੈ। ਮੈਨੂੰ ਕਮਿਸ਼ਨ ਮਿਲਣਾ ਹੈ। ਅਸੀਂ ਧੜਾ ਧੜ ਪ੍ਰਾਈਵੇਟ ਯੂਨੀਵਰਸਿਟੀਆਂ ਬਣਾਈ ਜਾਂਦੇ ਹਾਂ, ਧੜਾ ਧੜ ਕਾਲਜ ਖੋਲ੍ਹੀ ਜਾਂਦੇ ਹਾਂ ਤੇ ਧੜਾਧੜ ਪਾਲੀਟੈਕਨਿਕ ਅਤੇ ਆਈ.ਟੀ.ਆਈਜ਼ ਖੋਲ੍ਹੀ ਜਾਂਦੇ ਹਾਂ ਪਰ ਇਹ ਸਾਰੀਆਂ ਫਰਾਡ ਦੇ ਆਧਾਰ ਤੇ ਚੱਲਦੀਆਂ ਹਨ। ਵਜ਼ੀਰ ਸਾਹਿਬ ਨੇ ਮੰਨਿਆ ਹੈ ਕਿ 18,06,44,140 ਕਰੋੜ ਰੁਪਿਆ ਇਹ ਫਰਜ਼ੀ ਦਾਖਲਿਆਂ ਦੇ ਆਧਾਰ ਤੇ ਹੈ ਤੇ 27,10,750 ਲੱਖ ਰੁਪਏ ਜਿਹੜੇ ਹਨ, ਇਹ ਉਹ ਹਨ ਜਿਨ੍ਹਾਂ ਨੇ ਦੋ ਦੋ ਥਾਂਵਾਂ ਤੇ ਦਾਖਲੇ ਦਿਖਾ ਕੇ ਵਜ਼ੀਫੇ ਲਏ ਹਨ । ਇਸ ਇੰਸਟੀਚਿਊਸ਼ਨ ਨੇ ਇੰਨਾ ਵੱਡਾ ਆਪਣੇ ਕੋਲ ਫਰਾਡ ਕੀਤਾ ਹੋਇਆ ਹੈ। ਮੰਤਰੀ ਸਾਹਿਬ ਕਹਿੰਦੇ ਹਨ ਕਿ ਚਾਰ ਇੰਸਟੀਚਿਊਸ਼ਨਜ਼ ਨੂੰ ਨੋ ਜ਼ੋਨ ਵਿੱਚ ਕਰ ਲਿਆ ਗਿਆ ਹੈ, ਉਹ ਐਡਮਿਸ਼ਨ ਨਹੀਂ ਕਰਨਗੀਆਂ ਜਦੋਂ ਕਿ ਜਿਹੜੀਆਂ 116 ਇੰਸਟੀਚਿਊਟਸ ਹਨ, ਉਨ੍ਹਾਂ ਬਾਰੇ ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਇੰਨੀ ਵੱਡੀ ਅਮਾਊਂਟ ਹੈ, ਉਸ ਨੂੰ ਰਿਕਵਰ ਕਰਨ ਵਾਸਤੇ ਵੀ ਕੀ ਕੋਈ ਤੁਹਾਡਾ ਵਿਚਾਰ ਹੈ ? ਕੀ ਇਨ੍ਹਾਂ ਦੇ ਖਿਲਾਫ ਵੀ ਕੋਈ ਕ੍ਰਿਮੀਨਲ ਕੇਸ ਰਜਿਸਟਰ ਕਰਵਾਉਣ ਦਾ ਤੁਹਾਡਾ ਕੋਈ ਪ੍ਰਬੰਧ ਜਾਂ ਕੋਈ ਆਈਡੀਆ ਹੈ ? ਕਿਉਂਕਿ ਇਹ ਫਰਾਡ ਬੱਚਿਆਂ ਨਾਲ, ਸ਼ਡਿਊਲਡ ਕਾਸਟ ਕਮਿਊਨਿਟੀ ਨਾਲ ਹੋਇਆ ਹੈ । ਇੰਨਾ ਵੱਡਾ ਫਰਾਡ ਹੋ ਜਾਏ/ and we are a silent spectator. ਇਸ ਲਈ ਇਨ੍ਹਾਂ ਖਿਲਾਫ ਕੇਸ ਰਜਿਸਟਰ ਕਰਵਾਉਣ ਜਾਂ ਇਨ੍ਹਾਂ ਇੰਸਟੀਚਿਊਸ਼ਨਜ਼ ਨੂੰ ਬੰਦ ਕਰਵਾਉਣ ਦੀ

[ ਮੰਤਰੀ ]

ਤੁਹਾਡੀ ਕੋਈ ਪਲਾਨਿੰਗ ਹੈ ? ਇਸ ਬਾਰੇ ਹਾਊਸ ਨੂੰ ਦੱਸਿਆ ਜਾਵੇ।

**ਮੰਤਰੀ :** ਸਰ, ਇਹ ਠੀਕ ਹੈ ਕਿ ਬੱਚਿਆਂ ਨੇ ਦੋ ਦੋ ਥਾਂ ਤੇ ਐਡਮਿਸ਼ਨ ਲੈ ਲਈ ਹੈ।

**Mr. Speaker :** Fraud is there.

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਆਪ ਹੀ ਕਹਿ ਰਹੇ ਹਨ । ਮੈਂ ਤਾਂ ਸਿਰਫ ਜਵਾਬ ਵਿੱਚ ਹੀ ਹਾਂ ਮੰਨਿਆ ਹੈ ਜੀ। ਤਫਤੀਸ਼ ਚੱਲ ਰਹੀ ਹੈ। ਜਿੰਨੀ ਫਿੱਗਰ ਆਈ ਹੈ, ਇਹ ਥੋੜ੍ਹੇ ਸਮੇਂ ਵਿੱਚ ਆਈ ਹੈ। ਹੋ ਸਕਦਾ ਹੈ ਕਿ ਹੋਰ ਵੱਧ ਕੇਸ ਨਿਕਲਣ। We are still investigating. During the course ob Investigation ਇਸ ਵਿੱਚ ਜਿਨ੍ਹਾਂ ਦਾ ਵੀ ਨਾਂ ਆਏਗਾ, ਉਨ੍ਹਾਂ ਦੇ ਜੋ ਵੀ ਲੀਗਲ ਕੇਸ ਬਣਦੇ ਹਨ, ਉਹ ਕੀਤੇ ਜਾਣਗੇ। ਅਸੀਂ ਤਾਂ ਹਾਲੇ ਚਾਰ ਹੀ ਇੰਸਟੀਚਿਊਸ਼ਨਜ਼ ਨੂੰ ਨੋ ਜ਼ੋਨ ਐਡਮਿਸ਼ਨ ਵਿੱਚ ਪਾਇਆ ਹੈ। ਇਨ੍ਹਾਂ ਨੇ ਇੰਜੀਨੀਅਰਿੰਗ ਕਾਲਜਿਜ਼ ਨਹੀਂ ਪੁੱਛੇ । ਮੈਂ ਤਾਂ ਚਾਰੇ Engineering Colleges ਵੀ ਵਿੱਚ ਪਾ ਦਿੱਤੇ ਹਨ ਅਤੇ ਹੋ ਸਕਦਾ ਹੈ ਕਿ ਫਰਦਰ ਇਨਵੈਸਟੀਗੇਸ਼ਨ ਕਰਨ ਵਿੱਚ ਹੋਰ ਵੱਧ ਕਾਲਜ ਅਤੇ ਆਈ.ਟੀ.ਆਈਜ਼ ਵੀ ਨਿਕਲ ਜਾਣ ਪਰ ਜਿਹੜੇ ਵੀ ਇਸ ਵਿੱਚ ਆਉਣਗੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮੈਂਬਰ ਸਾਹਿਬ ਨੂੰ ਐਸ਼ਿਓਰ ਕਰਦਾ ਹਾਂ ਕਿ ਕਿਸੇ ਕਿਸਮ ਦਾ ਵੀ ਲਿਹਾਜ਼ ਨਹੀਂ ਕੀਤਾ ਜਾਵੇਗਾ। ਜੋ ਵੀ ਕਾਨੂੰਨੀ ਚਾਰਾਜੋਈ ਹੋਵੇਗੀ, ਚਾਹੇ ਕ੍ਰਿਮਿਨਲ ਕੇਸ ਜਾਂ ਸਿਵਲ ਕੇਸ whatever is possible, ਸਾਰੀਆਂ ਕਾਰਵਾਈਆਂ ਮੇਰਾ ਵਿਭਾਗ ਜਾਂ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਕਰੇਗਾ ਕਿਉਂਕਿ ਇਹ ਪੈਸਾ ਸਾਡੇ ਕੋਲ ਨਹੀਂ ਆਉਂਦਾ। ਇਹ ਪੈਸਾ ਸੋਸ਼ਲ ਵੈਲਫੇਅਰ ਕੋਲ ਆਉਂਦਾ ਹੈ। ਇਹ ਡਿਟੈਕਸ਼ਨ ਵੀ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਨੇ ਕੀਤੀ ਹੈ। ਇਨ੍ਹਾਂ ਨੇ ਹੀ ਸਾਨੂੰ ਲਿਖ ਕੇ ਭੇਜਿਆ ਹੈ। ਅਸੀਂ ਵੈਰੀਫਾਈ ਕੀਤਾ ਹੈ ਅਤੇ ਇਹ ਚੀਜ਼ਾਂ ਪਾਈਆਂ ਗਈਆਂ ਹਨ । ਇਨ੍ਹਾਂ ਕੋਲ ਹੀ ਐਸਾ ਸਿਸਟਮ ਹੈ, ਜਿਸ ਵਿੱਚ ਡਿਟੈਕਟ ਹੋ ਸਕਦਾ ਸੀ ਕਿ ਕਿਹੜੇ ਬੱਚੇ ਡਬਲ ਦਾਖਲੇ ਵਾਲੇ ਹਨ, ਡਬਲ ਫੀਸਾਂ ਵਾਲੇ ਹਨ। ਇਸ ਦਾ ਕੁਝ ਪੈਸਾ ਕਾਲਜਾਂ ਨੂੰ ਗਿਆ ਅਤੇ ਕੁਝ ਯੂਨੀਵਰਸਿਟੀਆਂ ਨੂੰ ਗਿਆ। ਟਿਊਸ਼ਨ ਫੀਸ ਕਾਲਜ ਕੋਲ ਅਤੇ ਐਡਮਿਸ਼ਨ ਅਤੇ ਇਗਜ਼ਾਮਿਨੇਸ਼ਨ ਫੀਸ ਯੂਨੀਵਰਸਿਟੀ ਕੋਲ ਚਲੀ ਗਈ। ਇਸ ਤਰ੍ਹਾਂ ਕੁਝ

**ਮਾਨਯੋਗ ਸਪੀਕਰ :** ਦੇਖੋ, ਮਸਲਾ ਬਹੁਤ ਸੀਰੀਅਸ ਹੈ।

**ਮੰਤਰੀ :** ਮੈਂ ਇਹ ਕਦੋਂ ਕਿਹਾ ਹੈ ਕਿ ਇਹ ਮਸਲਾ ਸੀਰੀਅਸ ਨਹੀਂ ਹੈ ।

**ਮਾਨਯੋਗ ਸਪੀਕਰ :** ਗੱਲ ਇਹ ਹੈ ਕਿ ਐਕਚੁਅਲ ਵਿਦਿਆਰਥੀਆਂ ਨੂੰ ਵਜ਼ੀਫਾ ਨਹੀਂ ਮਿਲਿਆ ਹੋਣਾ, ਜਿੰਨਾ ਵੱਡਾ ਇਹ ਫਰਾਡ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ। ਇਸ ਵਿੱਚ ਫਸਣਗੇ ਐਸ.ਸੀ. ਸਟੂਡੈਂਟਸ ਤੇ ਕਾਲਜ ਦੀ ਮੈਨੇਜਮੈਂਟ, ਜਿਨ੍ਹਾਂ ਲੋਕਾਂ ਨੇ ਬਿਨਾਂ ਵੈਰੀਫਾਈ ਕੀਤੇ ਇਹ ਪੈਸੇ ਜਾਰੀ ਕੀਤੇ । ਡਿਪਾਰਟਮੈਂਟ ਦੇ ਬੰਦੇ ਫਸਣਗੇ। ਸੋ, ਡਿਪਾਰਟਮੈਂਟਲ ਇਨਵੈਸਟੀਗੇਸ਼ਨ ਕੰਪਲੀਟ ਹੋ ਲੈਣ ਦਿਓ, ਉਸ ਦੀ ਪੂਰੀ ਰਿਪੋਰਟ ਤਾਂ ਆਉਣ ਦਿਓ। ਅਗਰ ਐਸੀ ਗੱਲ ਹੋਵੇਗੀ ਤਾਂ ਅਸੀਂ ਵਿਜੀਲੈਂਸ ਨੂੰ ਵੀ ਦੇ ਸਕਦੇ ਹਾਂ। ਕੋਈ ਹੋਰ ਕਮੇਟੀ ਬਣਾਉਣ ਦਾ ਮਤਲਬ ਮਾਮਲਾ ਡੈਫਰ ਕਰਨਾ ਹੈ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ., ਬੀ.ਸੀ. ਦੀ ਭਲਾਈ :** ਸਪੀਕਰ ਸਾਹਿਬ, ਜਿਹੜਾ ਮਰਜ਼ੀ ਫਸੇ । ਚਾਹੇ ਕਾਲਜ ਵਾਲੇ ਫਸਣ, ਚਾਹੇ ਅਧਿਕਾਰੀ ਫਸਣ। ਉਨ੍ਹਾਂ ਬੱਚਿਆਂ ਨੂੰ ਤਾਂ ਕੁਝ ਨਹੀਂ ਪਤਾ, ਉਨ੍ਹਾਂ ਦਾ ਤਾਂ ਸੋਸ਼ਣ ਹੋਇਆ ਹੈ । ਉਨ੍ਹਾਂ ਨੂੰ ਤਾਂ ਪਤਾ ਹੀ ਨਹੀਂ ਕਿ ਕਿਸ ਤੇ ਸਾਈਨ ਕਰਵਾਈ ਜਾਂਦੇ ਹਨ ਜਾਂ ਕਿਹੜੇ ਫਾਰਮ ਕਾਲਜ ਵਾਲੇ ਉਨ੍ਹਾਂ ਤੋਂ ਭਰਵਾਈ ਜਾਂਦੇ ਹਨ। ਅਸਲ ਵਿੱਚ ਜਿੰਨੀਆਂ ਪ੍ਰਾਈਵੇਟ ਯੂਨੀਵਰਸਿਟੀਆਂ ਹਨ, ਪ੍ਰਾਈਵੇਟ ਕਾਲਜ ਹਨ, ਉਹ ਸਾਰੇ ਜ਼ਿਆਦਤੀ ਕਰ ਰਹੇ ਹਨ, ਹੇਰਾਫੇਰੀ ਕਰ ਰਹੇ ਹਨ ਔਰ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਵਿੱਚ ਇਹੋ ਜਿਹਾ ਨਾ ਕਦੇ ਹੋਇਆ ਹੈ ਤੇ ਨਾ ਕਦੇ ਹੋਣ ਦੇਣਗੇ । ਇਹ ਬਹੁਤ ਗੰਭੀਰ ਮੁੱਦਾ ਹੈ, ਕਿਉਂਕਿ ਬੱਚੇ ਸੜਕਾਂ ਤੇ ਰੁਲਦੇ ਫਿਰਦੇ ਹਨ । ਬਹੁਤ ਸਾਰੇ ਕਾਲਜਾਂ ਵਿੱਚ ਉਨ੍ਹਾਂ ਨੂੰ ਐਡਮਿਸ਼ਨ ਨਹੀਂ ਦਿੰਦੇ। ਇਸ ਦਾ ਬੜਾ ਗਲਤ ਇੰਪ੍ਰੈਸ਼ਨ ਪੈਂਦਾ ਹੈ ਅਤੇ ਖਾਸ ਕਰਕੇ ਸ਼ਡਿਊਲਡ ਕਾਸਟ ਵਿਦਿਆਰਥੀਆਂ ਦਾ ਬਹੁਤ ਗਲਤ ਇੰਪ੍ਰੈਸ਼ਨ ਜਾ ਰਿਹਾ ਹੈ। ਇਸ ਤੇ ਕੋਈ ਟਾਈਮ ਬਾਊਂਡ ਕਮੇਟੀ ਬਣਾ ਕੇ ਇਸ ਨੂੰ ਹੱਲ ਕਰੋ ਜੀ। ਜੇ ਟਾਈਮ ਬਾਊਂਡ ਕਮੇਟੀ ਬਣੇ ਤਾਂ ਹੀ ਇਸ ਦਾ ਕੁਝ ਹੋ ਸਕਦਾ ਹੈ, ਨਹੀਂ

ਪੈਸੇ ਬੋਰਡ ਕੋਲ ਚਲੇ ਗਏ। ਅਸੀਂ ਇਸ ਸਾਰੇ ਮਾਮਲੇ ਦੀ ਪੂਰੀ ਘੋਖ ਕਰ ਰਹੇ ਹਾਂ। ਮੈਂ ਵਿਸ਼ਵਾਸ ਦਿਵਾਉਂਦਾ ਹਾਂ। It is a good thing that Hon'ble Member is a retired Judge and I have been a practising Lawyer, ਸੋ ਸਾਡੇ ਦੋਨਾਂ ਦਰਮਿਆਨ ਇਹ ਕੇਸ ਹੈ, ਅਸੀਂ ਇਸ ਕੇਸ ਨੂੰ ਆਸਾਨੀ ਨਾਲ ਨਹੀਂ ਨਿਕਲਣ ਦਿੰਦੇ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਜਿੱਥੋਂ ਤੱਕ ਇਸ ਸਕੈਂਡਲ ਦਾ ਸਬੰਧ ਹੈ, ਕਈ ਯੂਨੀਵਰਸਿਟੀਆਂ ਵੀ ਇਸ ਵਿੱਚ ਇਨਵਾਲਵਡ ਹਨ। ਅੰਗਰੇਜ਼ੀ ਟ੍ਰਿਬਿਊਨ ਨੇ ਵੀ ਇਸ ਸਬੰਧੀ ਇੱਕ ਖਬਰ ਲਗਾਈ ਸੀ। ਲਵਲੀ ਯੂਨੀਵਰਸਿਟੀ ਵਿੱਚ ਪਿਛਲੇ ਸਾਲ ਵਿੱਚ 4600 ਬੱਚੇ ਪੜ੍ਹਦੇ ਦਿਖਾਏ ਗਏ ਹਨ। ਇਸ ਵਿੱਚੋਂ 3200 ਦੇ ਕਰੀਬ ਬੱਚੇ ਡਿਸਟੈਂਸ ਐਜੂਕੇਸ਼ਨ ਰਾਹੀਂ ਪੜ੍ਹਾਏ ਜਾਂਦੇ ਹਨ। ਡਿਸਟੈਂਸ ਐਜੂਕੇਸ਼ਨ ਦੀ ਕੋਈ ਐਜੂਕੇਸ਼ਨ ਨਹੀਂ ਹੋ ਰਹੀ। ਅਸੀਂ ਸਿਰਫ ਉਨ੍ਹਾਂ ਨੂੰ ਪੜ੍ਹੇ ਲਿਖੇ ਅਨਪੜ੍ਹ ਬਣਾ ਰਹੇ ਹਾਂ। ਉਨ੍ਹਾਂ ਨੇ ਸਰਟੀਫਿਕੇਟ ਤਾਂ ਦੇਣਾ ਹੈ। ਇਮਤਿਹਾਨ ਕੋਈ ਵੀ ਨਹੀਂ ਹੋਣਾ। ਯੂਨੀਵਰਸਿਟੀਆਂ ਸਿਰਫ ਸਰਟੀਫਿਕੇਟ ਦੇ ਰਹੀਆਂ ਹਨ ਅਤੇ ਉਨ੍ਹਾਂ ਦੀ ਜ਼ਿੰਦਗੀ ਬਰਬਾਦ ਕਰ ਰਹੀਆਂ ਹਨ। ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਅਸੀਂ ਤੁਹਾਡੇ ਤੋਂ ਕੋਈ ਫੀਸ ਨਹੀਂ ਲੈਣੀ। ਜਿਹੜੇ ਬੱਚੇ ਐਕਚੂਅਲ ਦਾਖਲ ਹਨ, ਉਨ੍ਹਾਂ ਕੋਲੋਂ ਫੀਸ ਵੀ ਲਈ ਜਾਂਦੀ ਹੈ ਅਤੇ ਉਨ੍ਹਾਂ ਦੀ ਫੀਸ ਅਤੇ ਵਜ਼ੀਫੇ ਕਾਲਜ, ਯੂਨੀਵਰਸਿਟੀਆਂ, ਆਈ.ਟੀ.ਆਈ. ਅਤੇ ਪਾਲੀਟੈਕਨਿਕ ਰੱਖ ਰਹੀਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਸਕੈਂਡਲ ਦੀ ਇਨਕੁਆਰੀ ਕਿਸੇ ਇੰਡੀਪੈਂਡੈਂਟ ਏਜੰਸੀ ਤੋਂ ਕਰਵਾਈ ਜਾਵੇ ਅਤੇ ਨਾਲ ਹੀ ਇਸ ਸਕੈਂਡਲ ਵਾਸਤੇ ਸਦਨ ਦੀ ਇੱਕ ਕਮੇਟੀ ਬਣਾਈ ਜਾਵੇ ਜਿਹੜੀ ਦੋ ਜਾਂ ਤਿੰਨ ਮਹੀਨੇ ਵਿੱਚ ਰਿਪੋਰਟ ਦੇਵੇ। ਇਸ ਵਿੱਚ ਕਾਲਜ, ਯੂਨੀਵਰਸਿਟੀਆਂ, ਆਈ.ਟੀ.ਆਈ. ਅਤੇ ਪਾਲੀਟੈਕਨਿਕ ਵੀ ਵਿੱਚ ਹੀ ਆ ਜਾਣਗੇ। ਮੰਤਰੀ ਸਾਹਿਬ ਦੱਸ ਦੇਣ ਕਿ ਕੀ ਇਸ ਤਰ੍ਹਾਂ ਇਨ੍ਹਾਂ ਦੀ ਕੋਈ ਪਰਪੋਜ਼ਲ ਹੈ। ਮੈਂ ਤਾਂ ਸਪੀਕਰ ਸਾਹਿਬ ਨੂੰ ਬੇਨਤੀ ਕਰ ਦਿੱਤੀ ਹੈ ਕਿ ਹਾਊਸ ਦੀ ਕਮੇਟੀ ਬਣਾਈ ਜਾਵੇ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਸਪੀਕਰ

[ ਉਪ ਮੁੱਖ ਮੰਤਰੀ ]
ਤਾਂ ਫਿਰ ਅਗਲਾ ਸੈਸ਼ਨ ਆ ਜਾਣਾ ਹੈ।

**ਮਾਨਯੋਗ ਸਪੀਕਰ :** ਜੇ ਸਾਰੇ ਸਹਿਮਤ ਹੋਣ ਤਾਂ ਇਸ ਸੰਬੰਧੀ ਇੱਕ ਆਲ ਪਾਰਟੀਜ਼ ਕਮੇਟੀ ਬਣਾ ਦਿੱਤੀ ਜਾਵੇ ।

**ਮੰਤਰੀ :** ਸਪੀਕਰ ਸਾਹਿਬ, ਕਮੇਟੀ ਦੀ ਲੋੜ ਨਹੀਂ । ਮੈਨੂੰ ਬੜੀ ਖੁਸ਼ੀ ਹੈ ਕਿ ਦੋ ਆਨਰੇਬਲ ਮੈਂਬਰਜ਼ ਬੜੇ ਜ਼ੋਰ ਨਾਲ ਪਲੀਡ ਕਰ ਰਹੇ ਹਨ।

**ਮਾਨਯੋਗ ਸਪੀਕਰ :** ਦੋ ਨਹੀਂ ਜੀ, ਸਾਰੇ ਹੀ ਇਸ ਨੂੰ ਪਲੀਡ ਕਰ ਰਹੇ ਹਨ । ਸਾਰੇ ਮੈਨੂੰ ਆ ਕੇ ਮਿਲੇ ਸਨ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ :** ਹਾਂ ਜੀ, ਸਾਰੇ ਪਲੀਡ ਕਰ ਰਹੇ ਹਨ ਜੀ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੇ ਬੋਲਣ ਦੀ ਲੋੜ ਨਹੀਂ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ :** ਲੋੜ ਹੈ ਜੀ, ਇਹ ਵਿਦਿਆਰਥੀਆਂ ਦੇ ਭਵਿੱਖ ਦਾ ਸਵਾਲ ਹੈ। ਇਹ ਸਭ ਦਾ ਸਵਾਲ ਹੈ।

**ਮਾਨਯੋਗ ਸਪੀਕਰ :** ਡਿਪਟੀ ਸੀ.ਐਮ.ਸਾਹਿਬ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਕਾਫੀ ਗੰਭੀਰ ਮਾਮਲਾ ਹੈ ਅਤੇ ਬਹੁਤ ਵੱਡਾ ਫਰਾਡ ਹੈ। ਗੌਰਮਿੰਟ ਆਫ ਇੰਡੀਆ ਨੇ ਵੀ ਇਸ ਨੂੰ ਸਡਨਲੀ ਟੇਕ ਅੱਪ ਕੀਤਾ ਹੈ । ਮੈਂ ਵੀ ਉੱਥੇ ਗਿਆ ਸੀ। ਆਪਣੇ ਨੰਬਰਜ਼ ਇਕਦਮ ਉੱਪਰ ਚਲੇ ਗਏ। ਇਸ ਨਾਲ ਆਪਣੀ ਬਦਨਾਮੀ ਹੁੰਦੀ ਹੈ ਜੀ। ਮੈਂ ਮਾਨਯੋਗ ਮੁੱਖ ਮੰਤਰੀ ਜੀ ਨਾਲ ਵੀ ਇਸ ਬਾਰੇ ਗੱਲ ਕਰਾਂਗਾ ਕਿ ਜੇ ਇਸ ਦੀ ਵਿਜੀਲੈਂਸ ਇਨਕੁਆਰੀ ਹੋ ਜਾਵੇ, than I think it will be the best. (ਥੰਪਿੰਗ)।

**ਮੰਤਰੀ :** ਸਪੀਕਰ ਸਾਹਿਬ, ਵਿਜੀਲੈਂਸ ਇਨਕੁਆਰੀ ਤਾਂ ਕਰਵਾ ਲੈਂਦੇ ਹਾਂ । ਮੈਂ ਵੀ ਰਿਕਮੈਂਡ ਕਰਦਾ ਹਾਂ ਕਿ ਇਹ ਇਨਕੁਆਰੀ ਹੋ ਜਾਵੇ ਪਰ ਮੈਂ ਨਾਲ ਇਹ ਵੀ ਕਹਿੰਦਾ ਹਾਂ ਕਿ ਇਹ ਮੈਂਬਰਜ਼ ਬਾਅਦ ਵਿੱਚ ਕਿਸੇ ਦੀ ਸਿਫਾਰਸ਼ ਨਾ ਕਰਨ ।

ਸਾਹਿਬ, ਕੋਈ ਟਾਈਮ ਬਾਊਂਡ ਕਮੇਟੀ ਬਣਾਈ ਜਾਵੇ ਕਿਉਂਕਿ ਸਰਕਾਰ ਨਾਲ ਇਹ ਸਿੱਧਾ ਧੋਖਾ ਹੈ। ਮੈਂ ਮੰਤਰੀ ਜੀ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਸ ਦੀ ਇਨਵੈਸਟੀਗੇਸ਼ਨ ਕਰਵਾਈ ਹੈ ਅਤੇ ਬਹੁਤ ਸਾਰੇ ਕੇਸ ਸਾਹਮਣੇ ਆਏ ਹਨ। ਮੇਰੀ ਵੀ ਨਾਲੇਜ ਵਿੱਚ ਹੈ ਕਿ ਹੁਣ ਤੱਕ 15 ਹਜ਼ਾਰ ਕੇਸਿਜ਼ ਸਾਹਮਣੇ ਆ ਚੁੱਕੇ ਹਨ ਜਿਨ੍ਹਾਂ ਵਿੱਚ ਡਬਲਿੰਗ ਹੋਈ ਹੈ ਅਤੇ ਕਾਲਜਾਂ ਅਤੇ ਯੂਨੀਵਰਸਿਟੀਆਂ ਨੇ ਦੁਬਾਰਾ-ਦੁਬਾਰਾ ਐਡਮਿਸ਼ਨ ਦਿਵਾਈ ਹੈ। ਜੇਕਰ ਇਸ ਦੀ ਅਮਾਊਂਟ ਬਣਾਈਏ ਤਾਂ ਇਹ 32 ਕਰੋੜ ਤੋਂ 50 ਕਰੋੜ ਰੁਪਿਆ ਬਣਦੀ ਹੈ। ਇਸ ਵਿੱਚ ਹਾਲੇ ਤੱਕ 2-3 ਜ਼ਿਲ੍ਹਿਆਂ ਦੇ ਕੇਸਿਜ਼ ਹੀ ਸਾਹਮਣੇ ਆਏ ਹਨ। ਮਾਨਯੋਗ ਸਪੀਕਰ ਸਾਹਿਬ, 100% ਇਹ ਪ੍ਰਾਈਵੇਟ ਕਾਲਜ ਅਤੇ ਪ੍ਰਾਈਵੇਟ ਯੂਨੀਵਰਸਿਟੀਆਂ ਵਿੱਚ ਹੀ ਹੋ ਰਿਹਾ ਹੈ। ਇਹ ਨਿਰ੍ਹਾ ਹੀ ਸੋਸ਼ਣ ਹੈ, ਫਰਾਡ ਹੈ, ਇਹ 420 ਹੈ। ਇਸ ਨੂੰ ਬਹੁਤ ਹੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ ਕਿਉਂਕਿ ਇਸ ਵਿੱਚ ਸਰਕਾਰ ਅਤੇ ਪਬਲਿਕ ਦਾ ਪੈਸਾ ਇਨਵਾਲਵਡ ਹੈ। ਇਹ ਲੁੱਟ-ਖਸੁੱਟ ਹੋ ਰਹੀ ਹੈ। ਇਸ ਸਕੈਂਡਲ ਦੀ ਇਨਵੈਸਟੀਗੇਸ਼ਨ ਜਾਂ ਤਾਂ ਵਿਜੀਲੈਂਸ ਤੋਂ ਕਰਵਾਈ ਜਾਵੇ ਜਾਂ ਸੀ.ਬੀ.ਆਈ. ਨੂੰ ਇਹ ਇਨਵੈਸਟੀਗੇਸ਼ਨ ਸੌਂਪੀ ਜਾਵੇ ਜਾਂ ਸਦਨ ਦੀ ਕੋਈ ਕਮੇਟੀ ਬਣਾ ਕੇ ਟਾਈਮ ਬਾਊਂਡ ਇਨਕੁਆਰੀ ਕਰਵਾਈ ਜਾਵੇ। ਇਹ ਟਾਈਮ ਬਾਊਂਡ ਕੀਤਾ ਜਾਣਾ ਚਾਹੀਦਾ ਹੈ ਕਿ ਇਹ ਕਿੰਨੇ ਮਹੀਨੇ ਵਿੱਚ ਹੋ ਜਾਵੇਗਾ ਕਿਉਂਕਿ ਇਹ ਬਹੁਤ ਸੀਰੀਅਸ ਮੁੱਦਾ ਹੈ। ਸਾਰੇ ਵਿਦਿਆਰਥੀ ਪਰੇਸ਼ਾਨ ਹਨ। ਇੱਕ ਸਾਲ ਵਿੱਚ ਹੀ 100 ਕਰੋੜ ਰੁਪਏ ਦੀ ਹੇਰਾਫੇਰੀ ਹੋ ਰਹੀ ਹੈ । ਇਸ ਕਰਕੇ ਹੀ ਕਈਆਂ ਦੇ ਸੈਂਟਰ ਤੋਂ ਵਜ਼ੀਫੇ ਨਹੀਂ ਆਉਂਦੇ। ਸ਼ਡਿਊਲਡ ਕਾਸਟ ਬੱਚੇ ਵਿਚਾਰੇ ਸੜਕਾਂ ਤੇ ਰੁਲਦੇ ਫਿਰਦੇ ਹਨ। ਉਨ੍ਹਾਂ ਦੇ ਨਾਂ ਤੇ ਹੇਰਾਫੇਰੀ ਕਰ ਕੇ ਵੱਡੇ ਵੱਡੇ ਬਘਿਆੜ ਖਾਈ ਜਾਂਦੇ ਹਨ। ਮੈਂ ਤੁਹਾਡੇ ਰਾਹੀਂ ਮਾਨਯੋਗ ਉਪ ਮੁੱਖ ਮੰਤਰੀ ਜੀ ਅਤੇ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਅਸੀਂ ਬਹੁਤ ਸੀਰੀਅਸਲੀ ਲੈ ਕੇ ਉਨ੍ਹਾਂ ਨੂੰ ਫੜੀਏ। ਇਸ ਨਾਲ ਪੂਰੇ ਦੇਸ਼ ਵਿੱਚ ਇੱਕ ਮੈਸੇਜ ਜਾਵੇਗਾ। ਧੰਨਵਾਦ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਕਹਿੰਦਾ ਹਾਂ ਕਿ ਨਾ ਤਾਂ ਵਿਭਾਗ ਇਸ ਵਿੱਚ ਕੋਈ ਢਿੱਲ ਗੁਜ਼ਾਰ ਰਿਹਾ ਹੈ ਅਤੇ ਨਾ ਹੀ ਮੇਰੇ ਵੱਲੋਂ ਕੋਈ ਢਿੱਲ ਹੈ ਅਤੇ ਨਾ ਹੀ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਵੱਲੋਂ ਕੋਈ ਢਿੱਲ ਹੈ ।

**ਮਾਨਯੋਗ ਸਪੀਕਰ :** ਉਹ ਬਾਅਦ ਵਿੱਚ ਦੇਖਾਂਗੇ। ਹਾਂ ਜੀ, ਜਸਟਿਸ ਨਿਰਮਲ ਸਿੰਘ ਜੀ।

---

## ਪ੍ਰਾਇਮਰੀ ਹੈਲਥ ਸੈਂਟਰ/ਕਮਿਊਨਟੀ ਹੈਲਥ ਸੈਂਟਰ ਵਿੱਚ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ

***2389. ਜਸਟਿਸ ਨਿਰਮਲ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਪ੍ਰਾਇਮਰੀ ਹੈਲਥ ਸੈਂਟਰ, ਨੰਦਪੁਰ ਕਲੌੜ ਅਤੇ ਕਮਿਊਨਟੀ ਹੈਲਥ ਸੈਂਟਰ, ਬਸੀ ਪਠਾਣਾਂ (ਜ਼ਿਲ੍ਹਾ ਫਤਹਿਗੜ੍ਹ ਸਾਹਿਬ) ਵਿੱਚ ਡਾਕਟਰਾਂ ਦੀਆਂ ਕੁੱਲ ਕਿੰਨੀਆਂ ਅਸਾਮੀਆਂ ਮਨਜ਼ੂਰਸ਼ੁਦਾ ਹਨ ਅਤੇ ਇਸ ਵੇਲੇ ਇੱਥੇ ਕੁੱਲ ਕਿੰਨੇ ਡਾਕਟਰ ਤੈਨਾਤ ਹਨ;

(ਅ) ਕੀ ਇਹ ਠੀਕ ਹੈ ਕਿ ਡਾਕਟਰਾਂ ਦੀ ਕਮੀ ਕਾਰਨ ਪ੍ਰਾਇਮਰੀ ਹੈਲਥ ਸੈਂਟਰ ਵਿੱਚ ਡਿਲਿਵਰੀ ਦੀ ਸਹੂਲਤ ਬੰਦ ਕਰ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਆਮ ਜਨਤਾ ਨੂੰ ਡਿਲਿਵਰੀ ਦੀ ਮੁੱਢਲੀ ਸਹੂਲਤ ਮੁਹੱਈਆ ਕਰਵਾਉਣ ਲਈ ਕੀ ਬਦਲਵੇਂ ਪ੍ਰਬੰਧ ਕੀਤੇ ਗਏ ਹਨ;

(ੲ) ਕੀ ਮੌਜੂਦਾ ਤੈਨਾਤ ਡਾਕਟਰਾਂ ਦੀ ਡਿਊਟੀ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੇ ਦੂਸਰੇ ਹੈਲਥ ਸੈਂਟਰਾਂ ਵਿੱਚ ਵੀ ਲਗਾਈ ਜਾਂਦੀ ਹੈ, ਜੇਕਰ ਅਜਿਹਾ ਹੋਵੇ ਤਾਂ ਕਮਿਊਨਟੀ ਹੈਲਥ ਸੈਂਟਰ, ਬਸੀ ਪਠਾਣਾਂ ਦੇ ਕੰਮ ਨੂੰ ਕਿਵੇਂ ਸੁਚਾਰੂ ਢੰਗ ਨਾਲ ਚਲਾਇਆ ਜਾ ਰਿਹਾ ਹੈ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** (ੳ) ਪ੍ਰਾਇਮਰੀ ਹੈਲਥ ਸੈਂਟਰ, ਨੰਦਪੁਰ ਕਲੌੜ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ 03 ਮੈਡੀਕਲ ਅਫਸਰ ਦੀਆਂ ਅਸਾਮੀਆਂ ਮਨਜ਼ੂਰਸ਼ੁਦਾ ਹਨ । ਇਨ੍ਹਾਂ ਵਿਰੁੱਧ 03 ਮੈਡੀਕਲ ਅਫਸਰ ਤੈਨਾਤ ਹਨ ਅਤੇ ਇਸ ਤੋਂ ਇਲਾਵਾ 01 ਮੈਡੀਕਲ ਅਫਸਰ ਐਨ.ਆਰ.ਐਚ.ਐਮ. ਵੱਲੋਂ ਤੈਨਾਤ ਕੀਤਾ ਗਿਆ ਹੈ। ਕਮਿਊਨਟੀ ਹੈਲਥ ਸੈਂਟਰ, ਬਸੀ ਪਠਾਣਾਂ ਵਿਖੇ 04 ਮੈਡੀਕਲ ਅਫਸਰ (ਸਪੈਸ਼ਲਿਸਟ) ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਹਨ ਜਿਹੜੀਆਂ ਕਿ ਇਸ ਸਮੇਂ ਖਾਲੀ ਹਨ ਅਤੇ 01

ਅਸਾਮੀ ਮੈਡੀਕਲ ਅਫਸਰ ਦੀ ਹੈ ਜਿਹੜੀ ਕਿ ਭਰੀ ਹੋਈ ਹੈ। ਵਾਕ-ਇੰਨ-ਇੰਟਰਵਿਊ ਰਾਹੀਂ ਮੈਡੀਕਲ ਅਫਸਰ (ਸਪੈਸ਼ਲਿਸਟ) ਦੀਆਂ 316 ਅਸਾਮੀਆਂ ਨੂੰ ਭਰਨ ਲਈ ਪ੍ਰਕ੍ਰਿਆ ਜਾਰੀ ਹੈ।

(ਅ) ਪ੍ਰਾਇਮਰੀ ਹੈਲਥ ਸੈਂਟਰ, ਨੰਦਪੁਰ ਕਲੌੜ ਵਿਖੇ 01 ਹੀ ਸਟਾਫ ਨਰਸ ਤੈਨਾਤ ਸੀ । ਹੁਣ 02 ਹੋਰ ਸਟਾਫ ਨਰਸਾਂ ਇੱਥੇ ਤੈਨਾਤ ਕਰ ਦਿੱਤੀਆਂ ਗਈਆਂ ਹਨ ਜਿਨ੍ਹਾਂ ਨੇ ਆਪਣੀ ਡਿਊਟੀ ਜੁਆਇੰਨ ਕਰ ਲਈ ਹੈ ਅਤੇ ਹੁਣ 24×7 ਘੰਟੇ ਡਿਲਿਵਰੀਆਂ ਦਾ ਕੰਮ ਚਲਾਉਣ ਲਈ ਲੋਕਾਂ ਨੂੰ ਜਾਗਰੂਕ ਕੀਤਾ ਜਾ ਰਿਹਾ ਹੈ ਅਤੇ ਡਿਲਿਵਰੀਆਂ ਦਾ ਕੰਮ ਜਲਦੀ ਹੀ ਸ਼ੁਰੂ ਹੋ ਜਾਵੇਗਾ।

(ੲ) ਕਮਿਊਨਟੀ ਹੈਲਥ ਸੈਂਟਰ, ਬੱਸੀ ਪਠਾਣਾਂ ਵਿਖੇ ਐਮਰਜੈਂਸੀ ਸੇਵਾਵਾਂ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਮੈਡੀਕਲ ਅਫਸਰਾਂ ਦੀਆਂ ਡਿਊਟੀਆਂ ਰੋਸਟਰਵਾਈਜ਼ ਬਲਾਕ ਪ੍ਰਾਇਮਰੀ ਹੈਲਥ ਸੈਂਟਰ, ਨੰਦਪੁਰ ਕਲੌੜ ਅਤੇ ਕਮਿਊਨਟੀ ਹੈਲਥ ਸੈਂਟਰ, ਖੇੜਾ ਤੋਂ ਲਗਾਈਆਂ ਜਾਂਦੀਆਂ ਹਨ। 24×7 ਦੇ ਘੰਟੇ ਡਿਲਿਵਰੀਆਂ ਦਾ ਕੰਮ ਚਲਾਉਣ ਲਈ 04 ਸਟਾਫ ਨਰਸਾਂ ਹਸਪਤਾਲ ਵਿੱਚ ਮੌਜੂਦ ਹਨ ਅਤੇ ਡਿਲਿਵਰੀਆਂ ਦਾ ਕੰਮ ਚੱਲ ਰਿਹਾ ਹੈ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਨੰਦਪੁਰ ਕਲੌੜ ਵਿਖੇ ਪ੍ਰਾਇਮਰੀ ਹੈਲਥ ਸੈਂਟਰ ਵਿਖੇ 3 ਪੋਸਟਾਂ ਮੈਡੀਕਲ ਅਫਸਰਾਂ ਦੀਆਂ ਹਨ ਅਤੇ ਤਿੰਨੇ ਹੀ ਭਰੀਆਂ ਹੋਈਆਂ ਹਨ। ਮੈਂ ਨੰਦਪੁਰ ਕਲੌੜ ਤੋਂ ਲਗਭਗ ਰੋਜ਼ ਹੀ ਲੰਘਦਾ ਹਾਂ, ਮੈਨੂੰ ਤਾਂ ਉਥੇ ਕੋਈ ਵੀ ਡਾਕਟਰ ਨਹੀਂ ਲੱਭਦਾ। ਜਿਥੋਂ ਤੱਕ ਬਸੀ ਪਠਾਣਾਂ ਦੀ ਗੱਲ ਹੈ, ਇਥੋਂ ਬਾਰੇ ਇਨ੍ਹਾਂ ਨੇ ਆਪ ਹੀ ਮੰਨਿਆ ਹੈ ਕਿ ਚਾਰ ਵੈਕੈਂਸੀਆਂ ਹਨ ਅਤੇ ਚਾਰੇ ਹੀ ਖਾਲੀ ਪਈਆਂ ਹਨ। ਬਸੀ ਪਠਾਣਾਂ ਸਬ-ਡਵੀਜ਼ਨ ਹੈਡ ਕੁਆਰਟਰ ਹੈ। ਜੇਕਰ ਹੈਡ ਕੁਆਰਟਰ ਤੇ ਕੋਈ ਡਾਕਟਰ ਨਹੀਂ ਤਾਂ ਪ੍ਰਾਇਮਰੀ ਹੈਲਥ ਸੈਂਟਰ ਵਿਚ ਡਾਕਟਰ ਕਿਥੋਂ ਹੋਣਗੇ। ਇਸੇ ਤਰ੍ਹਾਂ ਪਹਿਲਾਂ ਨੰਦਪੁਰ ਕਲੌੜ ਵਿਖੇ ਇਕ ਗਾਇਨੀ ਦੀ ਡਾਕਟਰ ਸੀ। ਉਥੇ ਇਕ ਲੇਡੀ ਦੀ ਡੈਥ ਹੋ ਗਈ। ਡਿਲੀਵਰੀ ਨਰਸ ਨੇ ਕਰਵਾਈ ਸੀ। ਲੇਡੀ ਡਾਕਟਰ ਉਥੇ ਹਾਜ਼ਰ ਨਹੀਂ ਸੀ। ਡੇਢ ਸਾਲ

ਤੋਂ ਜ਼ਿਆਦਾ ਦਾ ਸਮਾਂ ਹੋ ਗਿਆ ਹੈ। ਉਸ ਤੋਂ ਬਾਅਦ ਮੰਤਰੀ ਸਾਹਿਬ ਦੱਸ ਦੇਣ ਕਿ ਕਿਹੜੇ ਕਿਹੜੇ ਡਾਕਟਰ ਨੰਦਪੁਰ ਕਲੌੜ ਵਿਖੇ ਡਿਊਟੀ ਕਰ ਰਹੇ ਹਨ। ਉਥੇ ਪਿਛਲੇ ਡੇਢ ਸਾਲ ਵਿਚ ਕਿੰਨੀਆਂ ਡਿਲੀਵਰੀਆਂ ਹੋਈਆਂ ਹਨ?

**ਮੰਤਰੀ :** ਸਪੀਕਰ ਸਾਹਿਬ, ਡਾਕਟਰਾਂ ਦੀ ਘਾਟ ਅਸੀਂ ਮੰਨਦੇ ਹਾਂ। ਉਨ੍ਹਾਂ ਨੂੰ ਭਰਨ ਲਈ ਅਸੀਂ ਐਮ.ਬੀ.ਬੀ.ਐਸ ਡਾਕਟਰ ਬਾਬਾ ਫਰੀਦ ਯੂਨੀਵਰਸਿਟੀ, ਫਰੀਦਕੋਟ ਤੋਂ ਲੈ ਰਹੇ ਹਾਂ। ਉਨ੍ਹਾਂ ਦਾ ਟੈਸਟ ਹੋ ਚੁੱਕਾ ਹੈ ਅਤੇ 378 ਡਾਕਟਰ ਅਗਲੇ ਮਹੀਨੇ ਤੱਕ ਵੱਖ ਵੱਖ ਹਸਪਤਾਲਾਂ ਵਿਚ ਚਲੇ ਜਾਣਗੇ। ਇਸ ਤਰ੍ਹਾਂ ਸਾਰਾ ਕੰਮ ਠੀਕ ਢੰਗ ਨਾਲ ਚਲ ਪਵੇਗਾ। ਇਸੇ ਤਰ੍ਹਾਂ ਜਿਹੜੀ 316 ਸਪੈਸ਼ਲਿਸਟ ਡਾਕਟਰਾਂ ਦੀ ਘਾਟ ਹੈ। ਉਨ੍ਹਾਂ ਵਾਸਤੇ ਅਸੀਂ ਵਾਕ-ਇੰਨ-ਇੰਟਰਵਿਊ ਕਰਕੇ ਅਸੀਂ ਭਰਨ ਦੀ ਲਗਾਤਾਰ ਪ੍ਰਕਿਰਿਆ ਰੱਖ ਰਹੇ ਹਾਂ। ਜਿਸ ਤਰ੍ਹਾਂ ਡਾਕਟਰ ਆਈ ਜਾ ਰਹੇ ਹਨ, ਉਨ੍ਹਾਂ ਨੂੰ ਅਸੀਂ ਰੱਖ ਰਹੇ ਹਾਂ।

**ਜਸਟਿਸ ਨਿਰਮਲ ਸਿੰਘ :** ਮੈਂ ਮੰਤਰੀ ਸਾਹਿਬ ਨਾਲ ਐਗਰੀ ਕਰਦਾ ਹਾਂ ਕਿ ਡਾਕਟਰਾਂ ਦੀ ਘਾਟ ਹੈ ਅਤੇ ਭਰਤੀ ਦਾ ਪ੍ਰਾਸੈਸ ਚਲ ਰਿਹਾ ਹੈ ਪਰ ਮੰਤਰੀ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਤਿੰਨ ਡਾਕਟਰ ਪਹਿਲਾਂ ਹੀ ਉਥੇ ਪੋਸਟਡ ਹਨ ਅਤੇ ਇਕ ਮੈਡੀਕਲ ਅਫਸਰ ਐਨ.ਐਚ.ਆਰ.ਐਮ. ਵੱਲੋਂ ਤੈਨਾਤ ਕੀਤਾ ਗਿਆ ਹੈ। ਜੇਕਰ ਇਹ ਚਾਰ ਡਾਕਟਰ ਪ੍ਰਾਇਮਰੀ ਹੈਲਥ ਸੈਂਟਰ ਵਿਚ ਕੰਮ ਕਰ ਰਹੇ ਹਨ ਤਾਂ ਮੈਨੂੰ ਕੋਈ ਸ਼ਿਕਾਇਤ ਨਹੀਂ। ਮੈਨੂੰ ਉਨ੍ਹਾਂ ਦੇ ਨਾਂ ਦੇ ਦਿੱਤੇ ਜਾਣ। ਬਾਅਦ ਵਿਚ ਲਿਖ ਕੇ ਭੇਜ ਦੇਣਾ ਕਿ ਕਿਹੜੇ ਕਿਹੜੇ ਡਾਕਟਰ ਹਨ ਅਤੇ ਕਿੰਨੀ ਡਿਊਟੀ ਕਰਦੇ ਹਨ। ਮੈਨੂੰ ਕੀ ਸ਼ਿਕਾਇਤ ਹੋ ਸਕਦੀ ਹੈ, ਪਬਲਿਕ ਨੂੰ ਕੀ ਸ਼ਿਕਾਇਤ ਹੋ ਸਕਦੀ ਹੈ, ਜੇਕਰ ਪ੍ਰਾਇਮਰੀ ਹੈਲਥ ਸੈਂਟਰ ਵਿਚ 4 ਡਾਕਟਰ ਕੰਮ ਕਰ ਰਹੇ ਹਨ। ਇਸੇ ਤਰ੍ਹਾਂ ਹੀ ਮੈਨੂੰ ਉਨ੍ਹਾਂ ਨਰਸਾਂ ਦੇ ਨਾਂ ਦੱਸ ਦੇਣ ਜਿਹੜੀਆਂ ਉਥੇ ਡਿਊਟੀ ਦੇ ਰਹੀਆਂ ਹਨ। ਸਾਡੇ ਬਸੀ ਪਠਾਣਾਂ ਸਬ-ਡਵੀਜ਼ਨ ਹੈਡਕੁਆਰਟਰ ਤੇ ਸਿਵਲ ਹਸਪਤਾਲ ਹੈ। ਉਸ ਵਿਚ ਇਕ ਮੈਡੀਕਲ ਅਫਸਰ ਤੁਸੀਂ ਆਪ ਹੀ ਮੰਨਦੇ ਹੋ। ਉਸ ਮੈਡੀਕਲ ਅਫਸਰ ਦੀ ਵੀ ਡਿਊਟੀ ਕਦੀ ਕਿਤੇ ਹੁੰਦੀ ਹੈ ਅਤੇ ਕਦੀ ਕਿਤੇ ਹੁੰਦੀ ਹੈ। ਮੈਡੀਸਨ ਉਥੇ ਪਈ ਹੈ, ਉਹ ਪਤਾ ਨਹੀਂ ਕਿੱਥੇ ਯੂਟੇਲਾਈਜ਼ ਹੋ ਜਾਂਦੀ ਹੈ। ਜੇਕਰ ਉਥੇ ਡਾਕਟਰ ਹੀ ਨਹੀਂ ਤਾਂ ਮੈਡੀਸਨ ਕਿੱਥੇ ਜਾ ਰਹੀ ਹੈ। ਮੈਂ

[ ਮੰਤਰੀ ]
ਮੰਤਰੀ ਜੀ ਕੋਲੋਂ ਇਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਮੈਨੂੰ ਉਨ੍ਹਾਂ ਡਾਕਟਰਾਂ ਅਤੇ ਨਰਸਾਂ ਦੇ ਨਾਂ ਦੇ ਦਿਉ ਜਿਹੜੇ ਕਿ ਨੰਦਪੁਰ ਕਲੌੜ ਪ੍ਰਾਇਮਰੀ ਹੈਲਥ ਸੈਂਟਰ ਵਿਚ ਕੰਮ ਕਰ ਰਹੇ ਹਨ।

**ਮੰਤਰੀ :** ਸਪੀਕਰ ਸਾਹਿਬ, ਮੈਂ ਨਾਂ ਵੀ ਭੇਜ ਦਿਆਂਗਾ ਅਤੇ ਇਨ੍ਹਾਂ ਨਾਲ ਗੱਲ ਵੀ ਕਰ ਲਵਾਂਗਾ ਅਤੇ ਇਨ੍ਹਾਂ ਦੀ ਤਸੱਲੀ ਵੀ ਕਰਵਾ ਦਿਆਂਗਾ।

---

## ਨੰਬਰਦਾਰਾਂ ਦੇ ਮਾਣਭੱਤੇ ਨੂੰ ਲਾਗੂ ਕਰਨਾ

***2393. ਸਰਦਾਰ ਸਿਮਰਜੀਤ ਸਿੰਘ ਬੈਂਸ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਵੱਲੋਂ ਮਿਤੀ 1.1.2015 ਤੋਂ ਨੰਬਰਦਾਰਾਂ ਦੇ ਵਧਾਏ ਗਏ ਮਾਣਭੱਤੇ ਨੂੰ ਇਸੇ ਮਿਤੀ ਤੋਂ ਲਾਗੂ ਕੀਤਾ ਜਾਵੇਗਾ ਅਤੇ ਕੀ ਸਰਕਾਰ ਨੰਬਰਦਾਰਾਂ ਨੂੰ ਜੱਦੀ ਤੌਰ ਤੇ ਐਲਾਨਣ ਦਾ ਵਿਚਾਰ ਕਰੇਗੀ ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਨੰਬਰਦਾਰਾਂ ਦਾ ਵਧਾਇਆ ਗਿਆ ਮਾਣਭੱਤਾ ਸਰਕਾਰ ਵੱਲੋਂ ਘੋਸ਼ਿਤ ਕੀਤੀ ਗਈ ਮਿਤੀ 1.1.2015 ਤੋਂ ਹੀ ਲਾਗੂ ਕੀਤਾ ਜਾਵੇਗਾ। ਜਿੱਥੋਂ ਤੱਕ ਨੰਬਰਦਾਰਾਂ ਨੂੰ ਜੱਦੀ ਤੌਰ ਤੇ ਐਲਾਨਣ ਦਾ ਸਬੰਧ ਹੈ, ਇਸ ਬਾਰੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰਕਮ ਕਦੋਂ ਤੱਕ ਦੇ ਦਿੱਤੀ ਜਾਵੇਗੀ ?

**ਮਾਨਯੋਗ ਸਪੀਕਰ :** ਮੰਤਰੀ ਜੀ, ਕੋਈ ਡੇਟ ਬਾਊਂਡ ਕਰੋਗੇ ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਗੱਲ ਦੀ ਤਸੱਲੀ ਤੇ ਖੁਸ਼ੀ ਹੋਣੀ ਚਾਹੀਦੀ ਹੈ ਕਿ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਪਹਿਲਾਂ ਇਸ ਮਾਣਭੱਤੇ ਨੂੰ 500/- ਰੁਪਏ ਤੋਂ ਵਧਾ ਕੇ 1000/- ਰੁਪਏ ਕੀਤਾ ਹੈ ਤੇ ਫਿਰ 1000/- ਰੁਪਏ ਤੋਂ ਵਧਾ ਕੇ 1500/- ਰੁਪਏ ਕੀਤਾ ਹੈ । (ਥੰਪਿੰਗ) ਅਸੀਂ ਸਾਰੇ ਨੰਬਰਦਾਰਾਂ ਦੀ ਸਲਾਹ ਨਾਲ ਜੋ ਉਨ੍ਹਾਂ ਦੀ ਮੰਗ ਸੀ, ਉਸ ਨੂੰ ਪੂਰਾ ਕੀਤਾ ਹੈ । ਇਹ 1.1.2015 ਤੋਂ ਲਾਗੂ ਹੈ ਤੇ ਉਨ੍ਹਾਂ ਨੂੰ ਇਹ ਮਾਣਭੱਤਾ ਦੇਣਾ ਸ਼ੁਰੂ ਕਰ ਰਹੇ ਹਾਂ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੇਰੀ ਇੰਨੀ ਸਬਮਿਸ਼ਨ ਹੈ ਕਿ ਇਹ ਕਦੋਂ ਤੱਕ ਦੇ ਦੇਣਗੇ ? ਗੱਲਾਂਬਾਤਾਂ ਨਾਲ ਤਾਂ ਬੜਾ ਵੱਡਾ ਕੜਾਹ ਹੋ ਰਿਹਾ ਹੈ । ਇਹ ਕਦੋਂ ਤੱਕ ਦੇ ਦੇਣਗੇ ?

**ਮਾਨਯੋਗ ਸਪੀਕਰ :** ਇਹ ਹੋ ਗਿਆ ਹੈ । ਇਹ 1.1.2015 ਤੋਂ ਲਾਗੂ ਹੈ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਪੈਂਡਿੰਗ ਹੈ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸ਼ਾਇਦ ਪੜ੍ਹਿਆ ਨਹੀਂ । 1.1.2015 ਤੋਂ ਐਕਸਟਰਾ ਜਿਹੜੀ 8 ਕਰੋੜ 23 ਲੱਖ ਰੁਪਏ ਦੀ ਰਕਮ ਬਣਦੀ ਹੈ, ਉਸ ਨੂੰ ਵੀ ਪਾਸ ਕਰ ਕੇ ਭੇਜ ਦਿੱਤਾ ਹੈ ਤੇ ਇਹ ਦੇਣੇ ਸ਼ੁਰੂ ਹੋ ਜਾਣਗੇ । ਜੇ ਕਿਤੇ ਕਿਸੇ ਖਾਸ ਨੰਬਰਦਾਰ ਨੂੰ ਇਹ ਮਾਣਭੱਤਾ ਨਹੀਂ ਮਿਲਿਆ ਤਾਂ ਇਹ ਦੱਸ ਦੇਣ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਖਾਸ ਨਹੀਂ ਜੀ । ਮੈਂ ਤਾਂ ਸਾਰਿਆਂ ਦੀ ਗੱਲ ਕਰਦਾ ਹਾਂ ।

**ਮੰਤਰੀ :** ਸਪੀਕਰ ਸਾਹਿਬ, ਮੇਰੀ ਤਾਂ ਹਾਲੇ ਪਰਸੋਂ ਇਸ ਬਾਰੇ ਮੀਟਿੰਗ ਹੋਈ ਹੈ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੇਰੀ ਦੂਜੀ ਸਪਲੀਮੈਂਟਰੀ ਇਹ ਹੈ ਕਿ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਸਰਕਾਰ ਦੇ ਵਿਚਾਰ ਅਧੀਨ ਹੈ, ਉਸ ਬਾਰੇ ਵੀ ਇਹ ਦੱਸ ਦੇਣ ਕਿ ਕਿੰਨੇ ਕੁ ਮਹੀਨਿਆਂ ਵਿੱਚ ਵਿਚਾਰ ਕੰਪਲੀਟ ਹੋ ਜਾਵੇਗਾ ?

**ਮਾਨਯੋਗ ਸਪੀਕਰ :** ਇਸ ਬਾਰੇ ਕੀ ਆਪਾਂ ਕੁਝ ਦੱਸ ਸਕਦੇ ਹਾਂ, ਜੱਦੀ ਨੰਬਰਦਾਰਾਂ ਬਾਰੇ ?

**ਮੰਤਰੀ :** ਦੇਖੋ ਜੀ, ਜੇ ਇਨ੍ਹਾਂ ਨੇ ਕੋਈ ਖਾਸ ਵਿਚਾਰ ਇਸ ਵਿੱਚ ਰੱਖਣੀ ਹੈ ਤਾਂ ਇਨ੍ਹਾਂ ਦੀ ਵੀ ਰਾਏ ਲੈ ਲਵਾਂਗੇ ।

**ਮਾਨਯੋਗ ਸਪੀਕਰ :** ਪਾਲਿਸੀ ਦੇ ਤਹਿਤ ਕੋਈ ਗੱਲ ਹੈ ਜਾਂ ਪਾਲਿਸੀ ਦੇ ਤਹਿਤ ਆਪਾਂ ਕੁਝ ਦੱਸ ਸਕਦੇ ਹਾਂ ।

**ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ ਐਲ. ਆਰ. ਦੀ ਐਡਵਾਈਸ ਵਾਸਤੇ ਕੇਸ ਭੇਜਿਆ ਗਿਆ ਹੈ ਕਿਉਂਕਿ ਹਾਈ ਕੋਰਟ ਨੇ ਵੀ ਇਸ ਵਿੱਚ

[ ਸਰਦਾਰ ਸਿਮਰਜੀਤ ਸਿੰਘ ਬੈਂਸ ]

ਕੁਝ ਜਜਮੈਂਟਸ ਦਿੱਤੀਆਂ ਹਨ । ਸੋ, ਇਨ੍ਹਾਂ ਸਾਰੇ ਕਨੂੰਨੀ ਪੱਖਾਂ ਨੂੰ ਵਿਚਾਰ ਕੇ ਹੀ ਫੈਸਲਾ ਲਿਆ ਜਾ ਸਕਦਾ ਹੈ । ਆਰਬੀਟਰੇਰੀ ਪਹਿਲਾਂ ਵੀ ਇਸ ਬਾਰੇ ਹਾਈ ਕੋਰਟ ਵਿੱਚ ਗੱਲ ਚਲੀ ਹੈ ਤੇ ਹਾਈ ਕੋਰਟ ਨੇ ਇਸ ਨੂੰ ਮੰਨਣ ਤੋਂ ਇੱਕ ਤਰੀਕੇ ਨਾਲ ਇਨਕਾਰ ਕੀਤਾ ਹੈ । It can be one of the factors but it cannot be the sole factor. ਇਸ ਲਈ ਇਸ ਨੂੰ ਐਲ. ਆਰ. ਤੇ ਏ. ਜੀ. ਦੀ ਐਡਵਾਈਸ ਲਈ ਭੇਜਿਆ ਗਿਆ ਹੈ ਤੇ ਜਿਸ ਤਰ੍ਹਾਂ ਦੀ ਐਡਵਾਈਸ ਉਨ੍ਹਾਂ ਦੀ ਆਵੇਗੀ, ਜੇ ਉਸ ਦੇ ਹੱਕ ਵਿੱਚ ਆਵੇਗੀ ਤੇ ਅਸੀਂ ਜ਼ਰੂਰ ਕਰਾਂਗੇ । ਅਸੀਂ ਤਾਂ ਆਪ ਚਾਹੁੰਦੇ ਹਾਂ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. 2295**

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. 2264

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋਇਆ।)

---

## ਠੇਕੇਦਾਰੀ ਸਿਸਟਮ ਅਧੀਨ ਕੰਮ ਕਰਦੇ ਕਰਮਚਾਰੀਆਂ ਨੂੰ ਸਹੂਲਤਾਂ ਦੇਣਾ

***2394. ਸਰਦਾਰ ਸਿਮਰਜੀਤ ਸਿੰਘ ਬੈਂਸ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਕੀ ਇਹ ਠੀਕ ਹੈ ਕਿ ਵਿਭਾਗ ਵਿੱਚ ਬਤੌਰ ਐਨਲਿਸਟਮੈਂਟ ਪਾਲਿਸੀ (ਠੇਕੇਦਾਰੀ) ਅਧੀਨ ਪਿਛਲੇ ਕਈ ਸਾਲਾਂ ਤੋਂ ਕੰਮ ਕਰਦੇ ਆ ਰਹੇ ਪੰਪ ਓਪਰੇਟਰਾਂ, ਮਾਲੀ, ਚੌਂਕੀਦਾਰ, ਕੰਪਿਊਟਰ ਓਪਰੇਟਰ, ਲੈਬਾਰਟਰੀ ਅਟੈਂਡੈਂਟ ਅਤੇ ਡਰਾਈਵਰ ਆਦਿ ਨੂੰ ਨਾ ਤਾਂ ਈ.ਪੀ.ਐਫ. ਅਤੇ ਨਾ ਹੀ ਈ.ਐਸ.ਆਈ. ਵਰਗੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ;

** For Starred Question No. 2295 and reply thereto, please see .........

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਰਮਚਾਰੀਆਂ ਨੂੰ ਕਿਰਤ ਕਾਨੂੰਨ ਮੁਤਾਬਿਕ ਉਜਰਤਾਂ / ਤਨਖਾਹਾਂ ਵੀ ਨਹੀਂ ਦਿੱਤੀਆਂ ਜਾ ਰਹੀਆਂ ਹਨ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਸਰਕਾਰ ਇਨ੍ਹਾਂ ਕਰਮਚਾਰੀਆਂ ਨੂੰ ਵੀ ਕਿਰਤ ਕਾਨੂੰਨ ਅਨੁਸਾਰ ਬਣਦੀਆਂ ਸਹੂਲਤਾਂ ਦੇਣ ਤੇ ਵਿਚਾਰ ਕਰੇਗੀ?

**ਸਰਦਾਰ ਸੁਰਜੀਤ ਸਿੰਘ ਰੱਖੜਾ :** (ੳ) ਕਿਉਂ ਜੋ ਵਿਭਾਗ ਵੱਲੋਂ ਪੰਪ ਓਪਰੇਟਰਾਂ, ਮਾਲੀ, ਚੌਕੀਦਾਰ, ਕੰਪਿਊਟਰ ਓਪਰੇਟਰ, ਲੈਬਾਰਟਰੀ ਅਟੈਂਡੈਂਟ ਅਤੇ ਡਰਾਈਵਰਾਂ, ਆਦਿ ਦਾ ਕੰਮ ਇਨਲਿਸਟਿਡ ਠੇਕੇਦਾਰਾਂ ਤੋਂ ਕਰਵਾਇਆ ਜਾਂਦਾ ਹੈ ਅਤੇ ਉਹ ਵਿਭਾਗ ਦੇ ਮੁਲਾਜ਼ਮ ਨਹੀਂ ਹਨ, ਇਸ ਲਈ ਉਨ੍ਹਾਂ ਨੂੰ ਈ.ਪੀ.ਐਫ. ਅਤੇ ਈ.ਐਸ.ਆਈ ਵਰਗੀਆਂ ਸਹੂਲਤਾਂ ਨਹੀਂ ਦਿੱਤੀਆਂ ਜਾ ਰਹੀਆਂ।

(ਅ) ਕਰਮਚਾਰੀ ਨਾ ਹੋਣ ਦੇ ਨਾਤੇ ਇਨ੍ਹਾਂ ਨੂੰ ਕਿਰਤ ਕਾਨੂੰਨ ਮੁਤਾਬਿਕ ਉਜਰਤਾਂ/ਤਨਖਾਹਾਂ ਨਹੀਂ ਦਿੱਤੀਆਂ ਜਾ ਰਹੀਆਂ।

(ੲ) ਉਪਰੋਕਤ ਭਾਗ (ੳ) ਅਤੇ (ਅ) ਦੇ ਮੱਦੇ ਨਜ਼ਰ ਕਿਰਤ ਕਾਨੂੰਨ ਅਨੁਸਾਰ ਸਹੂਲਤਾਂ ਨਹੀਂ ਦਿੱਤੀਆਂ ਜਾ ਸਕਦੀਆਂ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਪਠਾਨਕੋਟ ਵਿੱਚ 3700/- ਰੁਪਏ, ਅਬੋਹਰ ਵਿੱਚ 4500/- ਰੁਪਏ, ਕਿਤੇ 6000/- ਰੁਪਏ, ਕਿਤੇ 6200/- ਰੁਪਏ ਦਿੱਤੇ ਜਾਂਦੇ ਹਨ ਤੇ ਇਹ 3700/- ਰੁਪਏ ਜਾਂ 4500/- ਰੁਪਏ ਵੀ ਇੱਕ ਮੁਲਾਜ਼ਮ ਨੂੰ ਨਹੀਂ ਮਿਲ ਸਕੇ ਅਤੇ ਉਸ ਨੇ ਪਟਿਆਲੇ ਵਿੱਚ ਸੁਸਾਈਡ ਅਟੈਂਪਟ ਕੀਤਾ । ਬੱਚੇ ਭੁੱਖੇ ਸੀ, ਬੱਚਿਆਂ ਦੇ ਸਕੂਲ ਦੀਆਂ ਫੀਸਾਂ ਨਹੀਂ ਦਿੱਤੀਆਂ ਗਈਆਂ ਤੇ ਜੇ ਡੀ. ਸੀ. ਰੇਟ ਤੇ ਪੰਪ ਓਪਰੇਟਰ ਦੀ ਗੱਲ ਕਰੀਏ ਤੇ 8695/- ਰੁਪਏ ਬਣਦੇ ਹਨ ਤੇ ਇਨ੍ਹਾਂ ਤੋਂ ਕੰਮ ਕੀ ਲਿਆ ਜਾਂਦਾ ਹੈ ? ਟਿਊਬਵੈਲ ਓਪਰੇਟਰ, ਮੈਨਟੀਨੈਂਸ ਤੇ ਬਿਲਡ ਡਿਸਟਰੀਬਿਊਟਰ। ਤਿੰਨ ਡਿਊਟੀਆਂ ਇਨ੍ਹਾਂ ਤੋਂ ਲਈਆਂ ਜਾਂਦੀਆਂ ਹਨ । 3700/- ਰੁਪਿਆ ਹੈ ਤੇ ਉਹ ਵੀ ਪਿਛਲੇ 9-9 ਮਹੀਨਿਆਂ ਤੋਂ ਨਹੀਂ ਦਿੱਤਾ ਗਿਆ। ਗੱਪਾਂ ਨਾਲ ਤਾਂ ਅਸੀਂ ਬੜੇ ਮਹਿਲ ਉਸਾਰ ਕੇ ਖੜ੍ਹੇ ਕਰਦੇ ਹਾਂ ਤੇ ਇੱਕ ਬੰਦਾ ਜਿਸ ਦੀ 3700/- ਤਨਖਾਹ ਹੋਵੇ ਤੇ ਪਿਛਲੇ 9 ਮਹੀਨਿਆਂ ਤੋਂ ਨਾ ਮਿਲੇ ਤੇ ਉਹ ਟੈਂਕੀ ਤੇ ਚੜ੍ਹ ਕੇ ਮਿੱਟੀ ਦੇ ਤੇਲ ਵਾਲੀ ਕੈਨੀ ਉਪਰ

ਪਾ ਕੇ ਸੁਸਾਈਡ ਕਰੇ, ਇਸ ਤੋਂ ਵੱਡੀ ਨਮੋਸ਼ੀ ਤੇ ** ** ਵਾਲੀ ਕਿਹੜੀ ਗੱਲ ਹੋ ਸਕਦੀ ਹੈ । 3500 ਦੇ ਕਰੀਬ ਮੁਲਾਜ਼ਮ ਹਨ ਤੇ ਉਨ੍ਹਾਂ ਨੂੰ ਕਮ-ਜ਼-ਕਮ ਡੀ. ਸੀ. ਰੇਟ ਹੀ ਦੇ ਦਿਓ ।

**ਮਾਨਯੋਗ ਸਪੀਕਰ :** ** ** ਲਫਜ਼ ਐਕਸਪੰਜ ਕੀਤਾ ਜਾਂਦਾ ਹੈ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਡੀ. ਸੀ. ਰੇਟ ਜੇ ਨਹੀਂ ਦੇਣਾ ਤੇ ਕਮ-ਜ਼-ਕਮ 3700/- ਰੁਪਿਆ ਜਿਹੜਾ ਦਿੱਤਾ ਜਾਂਦਾ ਹੈ, ਉਹ ਹੀ ਸਮੇਂ ਨਾਲ ਦੇ ਦਿਓ ਤਾਂ ਕਿ ਕਿਸੇ ਨੂੰ ਆਤਮ ਹੱਤਿਆ ਕਰਨ ਦੀ ਨੌਬਤ ਨਾ ਹੋਵੇ । ਇਹ ਗੱਲਾਂ ਨਾਲ ਤਾਂ ਬਹੁਤ ਵੱਡਾ ਪਹਾੜ ਖੜ੍ਹਾ ਕਰਦੇ ਹਨ ਪਰ ਜਿਹੜੇ ਗਰੀਬ ਆਤਮ ਹੱਤਿਆਵਾਂ ਕਰ ਰਹੇ ਹਨ, ਉਨ੍ਹਾਂ ਦੀ ਤਨਖਾਹ ਹੀ ਸਮੇਂ ਨਾਲ ਦੇ ਦਿਓ । ਤੁਸੀਂ ਇਸ ਬਾਰੇ ਕੋਈ ਟਾਈਮ-ਬਾਊਂਡ ਕਰ ਦਿਓ ਕਿ ਕਿੰਨੇ ਦਿਨਾਂ ਵਿੱਚ ਤਨਖਾਹ ਦੇ ਦਿਓਗੇ ? ਕੀ ਤੁਸੀਂ ਉਹ ਪੱਕੇ ਕਰਨੇ ਹਨ ਜਾਂ ਨਹੀਂ ਕਰਨੇ। ਇਹ ਤਾਂ ਦੱਸ ਦਿਓ ?

**ਮਾਨਯੋਗ ਸਪੀਕਰ :** ਸਪਲੀਮੈਂਟਰੀ ਕਰੋ ਜੀ। ਬੈਂਸ ਸਾਹਿਬ, ਸਪਲੀਮੈਂਟਰੀ ਕਰੋ। ...(ਵਿਘਨ)...

**ਸਰਦਾਰ ਸਿਮਰਨਜੀਤ ਸਿੰਘ ਬੈਂਸ :** ਮੈਂ ਸਪਲੀਮੈਂਟਰੀ ਹੀ ਕੀਤੀ ਹੈ ਕਿ ਕਿੰਨੇ ਦਿਨਾਂ ਵਿੱਚ ਤਨਖਾਹ ਦੇ ਦੇਣਗੇ? ਉਨ੍ਹਾਂ ਨੂੰ ਕਿੰਨੇ ਦਿਨਾਂ ਵਿੱਚ ਪੱਕੇ ਕਰਨਗੇ ਜਾਂ ਨਹੀਂ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਇਨਲਿਸਟਿਡ ਠੇਕੇਦਾਰ ਹਨ। ਇਹ ਸਾਡੇ ਮੁਲਾਜ਼ਮ ਨਹੀਂ ਹਨ ਜੀ। ਜਦ ਉਹ ਮੁਲਾਜ਼ਮ ਨਹੀਂ, ਠੇਕੇ ਤੇ ਕੰਮ ਕਰਦਾ ਹੈ ਤਾਂ ਉਸ ਨੂੰ ਪੱਕਾ ਕਰਨਾ ਜਾਂ ਡੀ. ਸੀ. ਰੇਟ ਦੇਣਾ, ਇਹ ਗੱਲ ਵੱਖਰੀ ਹੈ। ਇਹ ਗੱਲ ਵਾਰਾ ਹੀ ਨਹੀਂ ਖਾਂਦੀ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਕਿਹੜੇ ਕਾਨੂੰਨ ਦੇ ਤਹਿਤ ਆਉਂਦਾ ਹੈ ਕਿ ਆਪਾਂ 9-9, 10-10 ਮਹੀਨੇ ਉਨ੍ਹਾਂ ਨੂੰ ਪੇਮੈਂਟ ਨਾ ਕਰੀਏ। ਇਹ ਵੀ ਦੱਸ ਦਿਓ ਜੀ।

**ਮੰਤਰੀ :** ਇਹ ਠੇਕੇਦਾਰ ਨੇ ਦੇਖਣਾ ਹੈ ਕਿ ਕੀ ਦੇਣਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਇਹ ਖੁਦ ਠੇਕੇਦਾਰ ਹਨ। ਮੰਤਰੀ

---

** Expunged as ordered by the Chair.

ਸਾਹਿਬ, ਹਾਊਸ ਨੂੰ ਗੁੰਮਰਾਹ ਨਾ ਕਰੋ। ਇਹ ਜਿੰਨੇ ਤੁਸੀਂ 3500 ਦੇ ਕਰੀਬ ਮੁਲਾਜ਼ਮ ਰੱਖੇ ਹਨ, ਇਹ ਸਾਰੇ ਤੁਸੀਂ ਠੇਕੇਦਾਰ ਬਣਾ ਕੇ ਰੱਖੇ ਹੋਏ ਹਨ। ਇਹ ਕਿਸੇ ਦੇ ਅਗਾਂਹ ਨਹੀਂ ਲੱਗੇ, ਇਹ ਖੁਦ ਦੇ ਠੇਕੇਦਾਰਾਂ ਦੀ ਗੱਲ ਕਰ ਰਿਹਾ ਹਾਂ।

**ਮੰਤਰੀ :** ਇਹ ਇਨਲਿਸਟਿਡ ਠੇਕੇਦਾਰ ਹਨ। ਇਹ ਠੇਕੇਦਾਰੀ ਕਰਦੇ ਹਨ। ਇਨ੍ਹਾਂ ਨੂੰ ਪੈਸੇ ਦੇ ਦਿਆਂਗੇ, ਕੋਈ ਗੱਲ ਨਹੀਂ।

**ਸਰਦਾਰ ਸਿਮਰਜੀਤ ਸਿੰਘ ਬੈਂਸ** : ਮੈਂ ਇਹੀ ਤਾਂ ਪੁੱਛਦਾ ਹਾਂ। ਪਹਿਲਾਂ ਤੁਸੀਂ ਗੁੰਮਰਾਹ ਕਰਨ ਲੱਗੇ ਰਹੇ, ਹੁਣ ਕਹਿੰਦੇ ਹੋ 3500 ਰੁਪਿਆ ਦੇ ਦਿਆਂਗੇ ਪਰ ਇਹ ਤਾਂ ਦੱਸੋ ਕਿ ਕਦੋਂ ਦਿਓਗੇ ? 3500 ਰੁਪਿਆ ਲੈਣ ਵਾਸਤੇ ਬੰਦਾ ਮਿੱਟੀ ਦਾ ਤੇਲ ਪਾ ਕੇ ਆਤਮਹੱਤਿਆ ਕਰ ਲਵੇ । ਇਸ ਤੋਂ ਵੱਡੀ ਮਾੜੀ ਗੱਲ ਹੋਰ ਕੀ ਹੋ ਸਕਦੀ ਹੈ ।

**ਮੰਤਰੀ :** ਸਪੀਕਰ ਸਾਹਿਬ, ਗੱਲ ਇਹ ਹੈ ....(ਵਿਘਨ)....

**ਸਰਦਾਰ ਸਿਮਰਜੀਤ ਸਿੰਘ ਬੈਂਸ :** ਬੀਬੀ ਜੀ, (ਬੀਬੀ ਜਗੀਰ ਕੌਰ ਵੱਲ ਇਸ਼ਾਰਾ) ਤੁਹਾਡੀ ਤਾਂ ਵੀਡੀਓ ਵਾਇਰਲ ਹੋਈ ਹੈ, ਤੁਸੀਂ ਕਿਉਂ ਕਹਿੰਦੇ ਹੋ .....(ਵਿਘਨ)....

**ਮੰਤਰੀ :** ਉਨ੍ਹਾਂ ਨੇ ਆਪਣੇ ਮੁਤਾਬਿਕ ਭਰਨੀ ਹੈ, ਉਨ੍ਹਾਂ ਤੇ ਕੋਈ ਬਾਰ ਨਹੀਂ ਕਿ ਇੰਨੀਆਂ ਭਰਨੀਆਂ ਹਨ .....(ਵਿਘਨ)... ਅਸੀਂ ਉਹ ਐਕਸੈਪਟ ਕਰ ਲੈਂਦੇ ਹਾਂ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਮੇਰੀ ਬੇਨਤੀ ਇੰਨੀ ਹੈ ਕਿ ਕਦੋਂ ਤੱਕ ਉਨ੍ਹਾਂ ਨੂੰ ਪੈਸੇ ਦੇ ਦਿੱਤੇ ਜਾਣਗੇ ? ਉਨ੍ਹਾਂ ਵਿਚਾਰਿਆਂ ਦੇ ਤਾਂ ਸਿਰਫ 3500-3700 ਹੀ ਬਣਦੇ ਹਨ ਅਤੇ ਇਹ ਕਦੋਂ ਤੱਕ ਉਨ੍ਹਾਂ ਨੂੰ ਦੇ ਦੇਣਗੇ ?

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਜਿਹੜੀ ਤਨਖਾਹ ਦੇਣੀ ਹੈ, ਉਹ ਠੇਕੇਦਾਰ ਨੇ ਦੇਣੀ ਹੈ, ਸਰਕਾਰ ਨੇ ਨਹੀਂ ਦੇਣੀ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਇਹ ਖੁਦ ਠੇਕੇਦਾਰ ਹਨ ਜੀ, ਮੈਂ ਇਹੀ ਤਾਂ ਤੁਹਾਨੂੰ ਕਹਿ ਰਿਹਾ ਹਾਂ। ਉਹ ਖੁਦ ਠੇਕੇਦਾਰ ਹਨ। ਉਹ 3500 ਦਾ 3500 ਮੁਲਾਜ਼ਮ ਠੇਕੇਦਾਰ ਬਣਾ ਕੇ ਭਰਤੀ ਕੀਤਾ ਹੈ। ਉਹ ਕਿਸ

ਤੋਂ ਤਨਖਾਹ ਲੈ ਕੇ ਆਉਣਗੇ, ਇਹ ਤਾਂ ਦੱਸੋ ਜੀ। ਉਹ ਠੇਕੇਦਾਰ ਹਨ ਜੀ, ਉਨ੍ਹਾਂ ਦੀ ਤਨਖਾਹ ਦਾ ਬੰਦੋਬਸਤ ਕਦੋਂ ਕਰਨਗੇ ? ਇਹ ਤਾਂ ਕਿਰਪਾ ਕਰਕੇ ਦੱਸ ਦਿਓ।

**ਮਾਨਯੋਗ ਸਪੀਕਰ :** ਇਹ ਠੇਕੇਦਾਰ ਨੂੰ ਪੁੱਛ ਲੈਣਗੇ। ਤੁਸੀਂ ਪੁੱਛ ਲੈਣਾ ਜੀ ਠੇਕੇਦਾਰਾਂ ਨੂੰ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਤਨਖਾਹ ਤਾਂ ਇਨ੍ਹਾਂ ਨੇ ਦੇਣੀ ਹੈ, ਠੇਕੇਦਾਰਾਂ ਨੂੰ ਕੀ ਪੁੱਛਣਗੇ ....(ਵਿਘਨ)...

**ਮਾਨਯੋਗ ਸਪੀਕਰ :** ਅਗਲਾ ਸਵਾਲ, ਸੁਰਿੰਦਰ ਕੁਮਾਰ ਡਾਵਰ। ...(ਵਿਘਨ)... ਸੁਰਿੰਦਰ ਕੁਮਾਰ ਡਾਵਰ ਜੀ ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਉਨ੍ਹਾਂ ਗਰੀਬਾਂ ਦਾ ਕੋਈ ਖਿਆਲ ਰੱਖੋ, ਉਨ੍ਹਾਂ ਤੋਂ ਜਵਾਬ ਤਾਂ ਲੈ ਦਿਓ ਜੀ ਕਿ ਕਦੋਂ ਤੱਕ ਤਨਖਾਹ ਦਾ ਬੰਦੋਬਸਤ ਹੋ ਜਾਵੇਗਾ....(ਵਿਘਨ)...

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਜਵਾਬ ਆ ਗਿਆ ਹੈ ...(ਵਿਘਨ)...

**ਸਰਦਾਰ ਸਿਮਰਜੀਤ ਸਿੰਘ ਬੈਂਸ :** ਕਿੱਥੇ ਆਇਆ ਹੈ ਜੀ ਜਵਾਬ।

**ਮਾਨਯੋਗ ਸਪੀਕਰ :** ਹਾਂ ਜੀ, ਡਾਵਰ ਸਾਹਿਬ, ਨਹੀਂ ਪੁੱਛਣਾ ਜੀ। ...(ਵਿਘਨ)... ਡਾਵਰ ਸਾਹਿਬ ....(ਵਿਘਨ)... ਸਪੀਕਰ ਉਨ੍ਹਾਂ ਦਾ ਚੱਲ ਰਿਹਾ ਹੈ ....(ਵਿਘਨ).... ਬੈਂਸ ਸਾਹਿਬ, ਹੁਣ ਬੈਠ ਜਾਓ। Please sit down.

**ਸ਼੍ਰੀ ਸੁਰਿੰਦਰ ਕੁਮਾਰ ਡਾਵਰ :** ਸਪੀਕਰ ਸਾਹਿਬ, ਸਾਡੀ ਪਾਰਟੀ ਵੱਲੋਂ ਕੁਐਸਚਨ ਆਵਰ ਦਾ ਬਾਈਕਾਟ ਕੀਤਾ ਗਿਆ ਹੈ । ਇਸ ਕਰਕੇ ਅਸੀਂ ਜ਼ੀਰੋ ਆਵਰ ਵਿੱਚ ਗੱਲ ਕਰਾਂਗੇ ਕਿਉਂਕਿ ਸਾਡੇ ਐਮ.ਐਲ.ਏਜ਼ ਨਾਲ ਕੱਲ੍ਹ ਬੜਾ ਮਿਸਬਿਹੇਵ ਕੀਤਾ ਗਿਆ ਹੈ ........... (ਵਿਘਨ)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 2296**

(ਸਬੰਧਿਤ ਮੈਂਬਰ ਵੱਲੋਂ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਖਤਮ ਹੁੰਦੇ ਹਨ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

## MATTERS RAISED DURING ZERO HOUR AND STATEMENTS BY THE DEPUTY CHIEF MINISTER / MINISTERS THEREON

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜ਼ੀਰੋ ਆਵਰ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਹਾਂ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਜ਼ੀਰੋ ਆਵਰ ਤੇ ਬੋਲਣ ਲਈ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਤੁਹਾਡਾ ਲੀਡਰ ਖੜ੍ਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਗੱਲ ਕਰ ਰਿਹਾ ਹਾਂ।

**ਮਾਨਯੋਗ ਸਪੀਕਰ :** ਪਹਿਲਾਂ ਆਪਸ ਵਿੱਚ ਫੈਸਲਾ ਕਰ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ......

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) (ਬੈਠੇ-ਬੈਠੇ) :** ਇਹ ਬੇਤੁਕੀਆਂ ਗੱਲਾਂ ਕਰਦੇ ਹਨ ....(ਵਿਘਨ)...

**ਮਾਨਯੋਗ ਸਪੀਕਰ :** ਜਿਆਨੀ ਸਾਹਿਬ, ਤੁਸੀਂ ਤਾਂ ਚੁੱਪ ਰਹੋ। ...(ਵਿਘਨ)... ਜਿਆਨੀ ਸਾਹਿਬ, Please silent. ਕਿਰਪਾ ਕਰਕੇ ਤੁਸੀਂ ਚੁੱਪ ਕਰੋ। ਮੈਨੂੰ ਪਹਿਲਾਂ ਇਧਰੋਂ ਸੁਣ ਲੈਣ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੱਲ੍ਹ ਪੰਜਾਬ ਵਿਧਾਨ ਸਭਾ ਦੇ ਇਤਿਹਾਸ ਵਿੱਚ ਇੱਕ ** ** ਦੇ ਤੌਰ ਤੇ ਇਸ ਕਰਕੇ ਲਿਖਿਆ ਜਾ ਸਕਦਾ ਹੈ ਕਿ ਇਨ੍ਹਾਂ ਨੇ ਆਪੋਜ਼ੀਸ਼ਨ ਨੂੰ ਬੋਲਣ ਨਹੀਂ ਦਿੱਤਾ, ਉਨ੍ਹਾਂ ਨੂੰ ਬਾਹਰ ਕੱਢਿਆ ਹੈ।

** Expunged as ordered by the Chair.

**ਮਾਨਯੋਗ ਸਪੀਕਰ :** ** ** ਕੱਟ ਦੇਣਾ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਜੀ ....(ਵਿਘਨ).... ਸਪੀਕਰ ਸਾਹਿਬ, ਜੇ ਬੋਲਣ ਹੀ ਨਹੀਂ ਦੇਣਗੇ ...

**ਮਾਨਯੋਗ ਸਪੀਕਰ :** ਉਹ ਤਾਂ ਰੋਕਦੇ ਨਹੀਂ, ਗਲਤ ਲਫਜ਼ ਮੈਂ ਹੀ ਐਕਸਪੰਜ ਕਰਵਾਇਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੱਲ੍ਹ ਅਸੀਂ ਇਹ ਅਮੈਂਡਮੈਂਟ ਲੈ ਕੇ ਆਏ ਸੀ ਕਿ ਜ਼ਿਮੀਂਦਾਰਾਂ ਨੂੰ ਉਨ੍ਹਾਂ ਦੀ ਜ਼ਮੀਨ ਵਾਪਸ ਕਰ ਦਿੱਤੀ ਜਾਵੇ । ਇਹ ਆਨ ਰਿਕਾਰਡ ਹੈ। ਕਾਂਗਰਸ ਪਾਰਟੀ ਦਾ ਕੱਲ੍ਹ ਇਹ ਸਟੈਂਡ ਸੀ ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਬੈਠੇ-ਬੈਠੇ) :** ਸਪੀਕਰ ਸਾਹਿਬ, ਇਹ ਨੰਬਰ ਲੈਣਾ ਚਾਹੁੰਦੇ ਹਨ, ਇਨ੍ਹਾਂ ਨੂੰ ਦੇ ਦਿਓ ....(ਵਿਘਨ)...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਡੀ ਡਿਮਾਂਡ ....(ਵਿਘਨ).... ਇਹ ਸਾਡੀ ਗੱਲ ਨੂੰ ਰੌਲਾ ਪਾ ਕੇ ....(ਵਿਘਨ)....

**ਮਾਨਯੋਗ ਸਪੀਕਰ :** ਧੁੱਗਾ ਸਾਹਿਬ, ਤੁਸੀਂ ਬੈਠ ਜਾਉ। ਮੈਂ ਕਿਹਾ ਜੀ, ਤੁਸੀਂ ਬੈਠ ਜਾਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਡੀ ਕਾਂਗਰਸ ਪਾਰਟੀ ਦੀ ਡਿਮਾਂਡ ਸੀ ਅਤੇ ਕੱਲ੍ਹ ਅਸੀਂ ਸਵੇਰੇ ਅਮੈਂਡਮੈਂਟ ਲੈ ਕੇ ਆਏ । ਸਾਡੀ ਅਮੈਂਡਮੈਂਟ ਵਿੱਚ ਸੀ ਕਿ...

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**Mr. Speaker :** Please listen.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰਕਾਰ ਇਸ ਮਤੇ ਵਿੱਚ ਇਹ ਐਡ ਕਰੇ ਕਿ ਕਿਸਾਨਾਂ ਨੂੰ ਉਨ੍ਹਾਂ ਦੀ ਜ਼ਮੀਨ ਵਾਪਸ ਕਰ ਦਿੱਤੀ ਜਾਵੇਗੀ ਪਰ ਇਨ੍ਹਾਂ ਨੇ ਸਿਰਫ...

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ

ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਪਰ ਇਨ੍ਹਾਂ ਨੇ ਸਿਰਫ ਇਸ ਕਰਕੇ ...

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਹੁਣ ਤਾਂ ਮਸਲਾ ਮੁੱਕ ਗਿਆ ਹੈ, ਹੁਣ ਕਿਸ ਵਾਸਤੇ ਗੱਲ ਕਰਦੇ ਹੋ..

**ਸਰਦਾਰ ਚਰਨਜੀਤ ਸਿੰਘ ਚੰਨੀ :** ਸੁਣੋ ਜੀ, ਸੁਣੋ, ਤੁਸੀਂ ਬੈਠੋ। ਚੰਗੇ ਲੱਗਦੇ ਹੋ ਤੁਸੀਂ, ਸੋਹਣੇ ਹੋ ਤੁਸੀਂ। ਇਨ੍ਹਾਂ ਨੇ ਸਿਰਫ ਇਸ ਕਰਕੇ ਸਾਨੂੰ ਬਾਹਰ ਕੱਢਿਆ...

**(ਆਵਾਜ਼ਾਂ :** ਬਾਦਲ ਸਾਹਿਬ ਦਾ ਧੰਨਵਾਦ ਕਰੋ।) ਅਸੀਂ ਇਸ ਗੱਲ ਵਿੱਚ ਸ਼ਾਮਲ ਨਾ ਹੋਈਏ ਔਰ ਸਾਡੀ ਉਹ ਡਿਮਾਂਡ ਬਾਅਦ ਵਿੱਚ ਮੰਨੀ ਗਈ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਰੌਲਾ ਪਾਉਣਾ ਹੀ ਨਹੀਂ ਛੱਡਿਆ, ਹਾਊਸ ਕੀ ਕਰਦਾ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਅਸੀਂ ਹੁਣ ਵੀ, ਅੱਜ ਵੀ ਐਪਰੀਸ਼ੀਏਟ ਕਰਦੇ ਹਾਂ ਕਿ ਇਨ੍ਹਾਂ ਨੇ ਸਾਡੀ ਡਿਮਾਂਡ ਮੰਨ ਲਈ ਹੈ ਕਿ ** ** ਤਾਂ ਇਹ ਮੁੱਦਾ ਨੌਂ ਸਾਲ ਪਹਿਲਾਂ ਲਿਆਂਦੇ।

**ਮਾਨਯੋਗ ਸਪੀਕਰ :** ਨੋ, ਨੋ, ਇਹ ਲਫਜ਼ ਕੱਟ ਦੇਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ** ** ਤਾਂ ਇਹ ਮੁੱਦਾ ਨੌਂ ਸਾਲ ਪਹਿਲਾਂ ਲਿਆਂਦੇ ।

**ਮਾਨਯੋਗ ਸਪੀਕਰ :** ** ** ਲਫਜ਼ ਐਕਸਪੰਜ ਕਰ ਦੇਣਾ । ਉਹ ਸੈਂਨਟੈਂਸ ਜੋ ਹੈ, ਉਹ ਸਾਰ੍ਹਾ ਐਕਸਪੰਜ ਕਰ ਦੇਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਲੇਕਿਨ ਮਹਾਰਾਜਾ ਅਮਰਿੰਦਰ ਸਿੰਘ ਨੇ ਆਪਣਾ ਦਿਮਾਗ ਵਿਖਾਇਆ ਸੀ, ਦਲੇਰੀ ਵਿਖਾਈ ਸੀ, ਸਾਰਾ ਕੁਝ ਖਤਮ ਕਰ ਦਿੱਤਾ । ਅੱਜ ਅਸੀਂ, ਕਾਂਗਰਸ ਨੇ ਆਪਣਾ ਦਿਮਾਗ ਤੇ ਦਲੇ ਰੀ ਵਿਖਾਈ ਹੈ ਤੇ ਕਿਸਾਨਾਂ ਦੀ ਜ਼ਮੀਨ ਵਾਪਸ ਕਰਵਾ ਰਹੇ ਹਾਂ।

---

** Expunged as ordered by the Chair.

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਕ੍ਰੈਡਿਟ ਕਾਂਗਰਸ ਪਾਰਟੀ ਨੂੰ ਜਾਂਦਾ ਹੈ ਲੇਕਿਨ ਅਸੀਂ ਲੈਣਾ ਨਹੀਂ ਚਾਹੁੰਦੇ । ਲੇਕਿਨ ਅਸੀਂ ਹੁਣ ਚਾਹੁੰਦੇ ਹਾਂ ਕਿ ਇਹ ਸੱਚੇ ਤੌਰ ਤੇ ਸੱਚੇ ਬਣ ਕੇ ਬਿਲ ਲੈ ਕੇ ਆਉਣ, ਵਿਧਾਨ ਸਭਾ ਵਿੱਚ ਬਿਲ ਲਿਆਉਣ ਜੇ ਇਨ੍ਹਾਂ ਦੀਆਂ ਲੱਤਾਂ ਭਾਰ ਝੱਲਦੀਆਂ ਹਨ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਇਕੱਲਾ ਐਗਰੀਮੈਂਟ ਹੀ ਨਾ ਰੱਖਣ । ਇਹ ਇਕੱਲਾ ਰੈਜ਼ੋਲਿਊਸ਼ਨ ਹੀ ਨਾ ਰੱਖਣ । ਰੈਜ਼ੋਲਿਊਸ਼ਨ ਪਹਿਲਾਂ ਵੀ ਬਹੁਤ ਪਏ ਹਨ, ਸਵਾਮੀਨਾਥਨ ਰਿਪੋਰਟ ਦਾ ਰੈਜ਼ੋਲਿਊਸ਼ਨ ਵੀ ਪਿਆ ਹੈ...

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**Mr. Speaker :** Please listen. ਪਲੀਜ਼ ਤੁਸੀਂ ਬੈਠ ਜਾਉ । ਜਿਹੜਾ ਗਲਤ ਲਫਜ਼ ਹੋਵੇਗਾ, ਉਹ ਮੈਂ ਆਪ ਹੀ ਕਟਵਾ ਦੇਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਵਾਮੀਨਾਥਨ ਦੀ ਰਿਪੋਰਟ ਉਤੇ ਇਨ੍ਹਾਂ ਨੇ ਰੈਜੋਲਿਊਸ਼ਨ ਪਾਇਆ ਹੈ ਪਰ ਅੱਜ ਤੱਕ ਕੁਝ ਨਹੀਂ ਹੋਇਆ। ਭਗਤ ਸਿੰਘ ਜੀ ਦੀ (ਵਿਘਨ ਸ਼ੋਰ)... ਤੁਸੀਂ ਤਾਂ ਅਜਿਹੇ ਬੰਦੇ ਰੱਖੇ ਹੋਏ ਹਨ ਕਿ ਬੋਲੀ ਜਾਓ, ਰੌਲਾ ਪਾਈ ਜਾਓ । ਇਨ੍ਹਾਂ ਨੇ ਤਾਂ ਇਸੇ ਤਰ੍ਹਾਂ ਕਰੀ ਜਾਣਾ ਹੈ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਲ ਅਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਤੁਸੀਂ ਹੁਣ ਬੈਠ ਜਾਉ । ਮਜੀਠੀਆ ਜੀ ਪੁਆਇੰਟ ਆਫ ਆਰਡਰ ਉਤੇ ਹਨ। (ਵਿਘਨ) (ਸ਼ੋਰ) ਵੇ ਖੋ ਮੇਰੀ ਇੱਕ ਬੇਨਤੀ ਹੈ...

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਅਸਲ ਵਿੱਚ after reaction ਮੈਂ ਦੱਸ ਦਿੰਦਾ ਹਾਂ ਕਿ ਇਨ੍ਹਾਂ ਦੀ ਰਾਤ ਬਹੁਤ ਔਖੀ ਨਿਕਲੀ ਹੈ ਜੀ। (ਹਾਸਾ) ** ** ਚੰਨੀ ਸਾਹਿਬ ਨੇ ਜਿਹੜਾ ਫੈਸਲਾ ਪਾਣੀਆਂ ਦੇ ਮੁੱਦੇ ਉਤੇ ਹਾਊਸ ਵਿੱਚ ਬਾਈਕਾਟ ਦਾ ਫੈਸਲਾ ਕਰ ਦਿੱਤਾ, ਇਸ ਕਰਕੇ ਅੱਜ ਇਹ ਪੰਜਾਬੀਆਂ ਨੂੰ ਮੂੰਹ ਵਿਖਾਉਣ ਜੋਗੇ ਨਹੀਂ ਰਹੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨੀਂਦ ਤਾਂ ਤੁਹਾਨੂੰ ਨਹੀਂ ਆਈ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਬਾਈਕਾਟ ਨੂੰ ਇਹ ਅੱਜ ਆਪ ਦੇ ਦਿਮਾਗ ਦੀ ਕਾਢ ਦੱਸਦੇ ਹਨ, ਦੱਸੋ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਤੁਹਾਡੇ ਕੋਲ ਮੌਕਾ ਸੀ। ਸਪੀਕਰ ਸਾਹਿਬ, ਹੁਣ ਇਹ ਕਹਿਣਗੇ । ਉਥੇ ਇੱਕ ਐਮ.ਪੀ. ਵਿਚਾਰੇ ਨੂੰ ਕਹਿ ਦਿੱਤਾ । ਉਸ ਨੂੰ ਪਹਿਲਾਂ ਰਾਜ ਸਭਾ ਦੀ ਸੀਟ ਦਿੱਤੀ ਸੀ ਤੇ ਉਹ ਅੱਜ ਬਦਲ ਦਿੱਤੀ ਹੈ, ਕੀ ਇਹ ਵੀ ਦਿਮਾਗ ਦੀ ਘਾਟ ਹੈ ...

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਉਸ ਨੂੰ ਇੰਗਲੈਂਡ ਤੋਂ ਵਾਪਸ ਵੀ ਬੁਲਾ ਲਿਆ । (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ) (ਸ਼ੋਰ)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਇਹ ਡਰਾਮੇ ਕਰਦੇ ਹਨ । ਇਹ ਕੱਲ੍ਹ ਆਪਣਾ ਮੁੱਦਾ ਰੱਖਦੇ, ਪਾਣੀਆਂ ਦੇ ਮਸਲੇ ਦੀ ਗੱਲ ਕਰਦੇ । ਜੋ ਤੁਸੀਂ ਸੁਝਾਅ

---

** ** Expunged as ordered by the Chair.

[ ਸਰਦਾਰ ਚਰਨਜੀਤ ਸਿੰਘ ਚੰਨੀ ]

ਦੇਣਾ ਚਾਹੁੰਦੇ ਸੀ, ਉਹ ਦਿੰਦੇ ਅਤੇ ਇਹ ਮੈਟਰ ਆਫ ਰਿਕਾਰਡ ਬਣਦਾ। ਤੁਹਾਨੂੰ ਰਾਤ ਨੂੰ ਜਾ ਕੇ ਨੀਂਦ ਨਹੀਂ ਆਈ ਤੇ ਪੰਜਾਬ ਦੇ ਲੋਕਾਂ ਨੇ ਫੋਨ ਕਰਕੇ ਤੁਹਾਨੂੰ ਲਾਹਨਤਾਂ ਪਾਈਆਂ ਤਾਂ ਅੱਜ ਇੱਥੇ ਆ ਕੇ ਡਰਾਮਾ ਕਰ ਰਹੇ ਹੋ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਰਾਤ ਬਾਪੂ ਜੀ ਨੇ ਸੌਣ ਤਾਂ ਇਨ੍ਹਾਂ ਨੂੰ ਨਹੀਂ ਦਿੱਤਾ ਕਿ ਤੁਹਾਨੂੰ ਕਾਹਦੇ ਵਾਸਤੇ ਪਾਲਿਆ ਹੈ, ਤੁਹਾਨੂੰ ਕਾਹਤੋਂ ** ** ਨਹੀਂ ਆਉਂਦੀ ਕਿ ਆਪਾਂ ਲੋਕਾਂ ਦੀ ਜ਼ਮੀਨ ਮੋੜਨੀ ਹੈ । ਚੰਨੀ ਨੇ ਉਥੇ ਕਿਸ ਤਰ੍ਹਾਂ ਲਿਆਂਦਾ, ਚੰਨੀ ਕਿਸ ਤਰ੍ਹਾਂ ਲਿਖ ਕੇ ਦੇ ਗਿਆ ਕਿ ਇਸ ਦੀ ਜ਼ਮੀਨ ਵਾਪਸ ਕਰ ਦਿਉ, ਮੈਨੂੰ ਕਰਨੀ ਪੈ ਰਹੀ ਹੈ, ** ** ਮੈਂ ਕਰਾਂ ਕੀ, ਮੈਨੂੰ ਪੰਜਾਬ ਦੇ ਕਿਸਾਨ ਖਾ ਜਾਣਗੇ ਜੇ ਚੰਨੀ ਦੀ ਗੱਲ ਨਾ ਮੰਨੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੰਨੀ ਸਾਹਿਬ ਮੇਰੇ ਗਵਾਂਢ ਵਿਚ ਹਨ, ਇਨ੍ਹਾਂ ਦਾ ਘਰ ਮੇਰੇ ਗਵਾਂਢ ਵਿੱਚ ਹੈ। ਇਕ ਮੀਟਿੰਗ ਹੋਈ ਹੈ । ਉਥੇ ਤਾਂ ਕੋਈ ਕਿਸੇ ਨੂੰ ਪਾਣੀ ਨਹੀਂ ਸੀ ਪੁੱਛ ਰਿਹਾ । ਸਾਨੂੰ ਤਾਂ ਸਾਰੇ ਕਹਿੰਦੇ ਕਿ ਸਾਨੂੰ ਮਾਰ ਦਿੱਤਾ ਚੰਨੀ ਨੇ, ਮਾਰ ਦਿੱਤਾ ਚੰਨੀ ਨੇ, ਪਾਣੀ ਤਾਂ ਪਿਲਾ ਦੇ, ਮੇਰੇ ਘਰ ਤੋਂ ਪਾਣੀ ਲਿਆ ਕੇ ਸਾਰਿਆਂ ਨੂੰ ਪਾਣੀ ਪਿਲਾਉਂਦੇ ਰਹੇ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਹੁਣ ਫਿਰ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੱਲ੍ਹ ਮੈਂ ਤੁਹਾਨੂੰ ਅਮੈਂਡਮੈਂਟ ਦਿੱਤੀ ਸੀ ਤੇ ਤੁਸੀਂ ਮਨਜ਼ੂਰ ਕਰ ਲਈ ਹੈ । ਮੈਂ ਇਸ ਦਾ ਧੰਨਵਾਦ ਕਰਦਾ ਹਾਂ, ਇਸ ਨਾਲ ਕਿਸਾਨਾਂ ਦਾ ਫਾਇਦਾ ਹੋਵੇਗਾ। ਅੱਜ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਇਕੱਲਾ ਪ੍ਰਸਤਾਵ ਨਾ ਰਹੇ, ਇਸ ਵਾਸਤੇ ਬਿਲ ਲੈ ਕੇ ਆਓ ਅਤੇ

---

** ** Expunged as ordered by the Chair.

ਕਿਸਾਨਾਂ ਦੀ ਜ਼ਮੀਨ ਵਾਪਸ ਕਰੋ। ਮੈਂ ਅਗਲੀ ਬੇਨਤੀ ਇਹ ਕਰਨੀ ਚਾਹੁੰਦਾ ਹਾਂ..

**ਮਾਨਯੋਗ ਸਪੀਕਰ :** ਧੰਨਵਾਦ। ਸੇਖੜੀ ਸਾਹਿਬ, ਤੁਸੀਂ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਜ਼ੀਰੋ ਆਵਰ ਵਿੱਚ ਬੋਲ ਲੈਣ ਦਿਓ। ਇਸ ਤੋਂ ਬਾਅਦ ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦਾ ਮਾਮਲਾ ਜ਼ੀਰੋ ਆਵਰ ਵਿੱਚ ਚੁੱਕਣਾ ਚਾਹੁੰਦਾ ਹਾਂ। ਮੈਨੂੰ ਇਸ ਵਾਸਤੇ ਟਾਈਮ ਦਿਓ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਜੇਕਰ ਟਾਈਮ ਹੋਇਆ ਤਾਂ ਦੇ ਦਿਆਂਗਾ। ਹਾਂ ਜੀ, ਸੇਖੜੀ ਸਾਹਿਬ, ਤੁਸੀਂ ਬੋਲੋ। (ਸਰਦਾਰ ਚਰਨਜੀਤ ਸਿੰਘ ਚੰਨੀ ਵੱਲੋਂ ਵਿਘਨ, ਸ਼ੋਰ) ਜ਼ੀਰੋ ਆਵਰ ਵਿੱਚ ਤੁਹਾਨੂੰ ਟਾਈਮ ਦਿੱਤਾ ਤਾਂ ਹੈ। (ਵਿਘਨ, ਸ਼ੋਰ) No, this is wrong. ਮੈਂ ਤੁਹਾਨੂੰ ਹੁਣ ਟਾਈਮ ਦਿੱਤਾ ਤਾਂ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਕੱਲ੍ਹ ਇਸ ਪਾਵਨ ਸਦਨ ਵਿੱਚ ਚੀਫ਼ ਮਨਿਸਟਰ ਸਾਹਿਬ ਅਤੇ ਸਰਕਾਰ ਅੱਗੇ ਮੈਂ ਮੁੱਦਾ ਰੱਖਿਆ ਸੀ ਕਿ ਬਟਾਲਾ ਵਿੱਚ ਸ਼ਹਿਰੀ ਲੋਕ ਬਹੁਤ ਨਰਕ ਦੀ ਜ਼ਿੰਦਗੀ ਜੀਅ ਰਹੇ ਹਨ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ, ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker :** Please listen. ਉਹ ਕੰਮ ਦੀ ਗੱਲ ਕਹਿ ਰਹੇ ਹਨ। ਮੈਂ ਤੁਹਾਨੂੰ ਵੀ ਟਾਈਮ ਦੇ ਦੇਵਾਂਗਾ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਸੀਵਰੇਜ ਦਾ ਪਾਣੀ ਗਲੀਆਂ ਵਿੱਚ ਘਰਾਂ ਦੇ ਅੱਗੇ ਖੜ੍ਹਾ ਹੈ ਅਤੇ ਸਾਫ਼ ਪੀਣ ਵਾਲਾ ਪਾਣੀ ਬਟਾਲੇ ਦੇ ਲੋਕਾਂ ਨੂੰ ਨਸੀਬ ਨਹੀਂ ਹੋ ਰਿਹਾ। ਉਸੇ ਪਰਟੀਕੁਲਰ ਗੱਲ ਬਾਰੇ ਮੈਂ ਅੱਗੇ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ 16 ਕਰੋੜ ਰੁਪਏ ਦੀ ਗ੍ਰਾਂਟ ਬਾਰੇ ਹਲਕਾ ਇੰਚਾਰਜ ਦੇ ਕਹਿਣ ਉੱਤੇ ਫੈਸਲਾ ਕੀਤਾ। ਬੜੀ ਅਜੀਬ ਗੱਲ ਹੈ ਕਿ ਲੋਕਾਂ ਦੇ ਘਰਾਂ ਦੇ ਅੱਗੇ ਪਾਣੀ ਖੜ੍ਹਾ ਹੈ ਪਰੰਤੂ ਚੁਣੇ ਹੋਏ ਮਿਉਂਸਿਪਲ ਕੌਂਸਲਰ ਅਤੇ ਚੁਣੇ ਹੋਏ ਐਮ.ਐਲ.ਏ. ਵੱਲੋਂ ਉਸ ਦੀ ਕੋਈ ਸੁਧ ਨਹੀਂ ਲਈ ਗਈ ਅਤੇ ਉਹ ਪੈਸਾ

[ ਮੰਤਰੀ ]

ਆਪਣੇ ਚਹੇਤੇ ਠੇਕੇਦਾਰਾਂ ਨੂੰ ਦੇ ਕੇ ਓਬਲਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। 16 ਕਰੋੜ ਰੁਪਿਆ ਬਾਈਪਾਸ ਦੀ ਇਕ ਸੜਕ ਨੂੰ ਚੌੜਾ ਕਰਨ ਤੇ ਲੱਗ ਰਿਹਾ ਹੈ। ਮੇਰੇ ਕੋਲ ਮਿਊਂਸਿਪਲ ਕਮੇਟੀ ਦੇ ਇਲੈਕਟਿਡ ਕੌਂਸਲਰ ਅਤੇ ਐਮ.ਐਲ.ਏ. ਨੇ ਲਿਖ ਕੇ ਮਤਾ ਪਾਸ ਕੀਤਾ ਸੀ ਜਿਸ ਨਾਲ ਸੈਂਕੜੇ ਗਲੀਆਂ ਬਣਨੀਆਂ ਸਨ, ਲੱਖਾਂ ਲੋਕਾਂ ਦਾ ਰਹਿਣ-ਸਹਿਣ ਸੁਧਰਨਾ ਸੀ, ਉਸ ਬਾਰੇ ਕੋਈ ਗੌਰ ਨਹੀਂ ਕੀਤਾ ਜਾ ਰਿਹਾ। ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਰੁਪਿਆ ਦਿੱਤਾ ਹੀ ਹੈ ਤਾਂ ਘੱਟੋ ਘੱਟ ਉਨ੍ਹਾਂ ਥਾਵਾਂ ਤੇ ਲਗਾਇਆ ਜਾਵੇ ਜਿਸ ਨਾਲ ਲੱਖ-ਡੇਢ ਲੱਖ ਲੋਕਾਂ ਦੀ ਜ਼ਿੰਦਗੀ ਸੰਵਰ ਜਾਵੇ, ਨਹੀਂ ਤਾਂ ਜਿਵੇਂ ਪਹਿਲਾਂ ਕਾਂਡ ਹੋਏ ਹਨ, ਉਹ ਫੇਰ ਰਿਪੀਟ ਹੋਣਗੇ।

**Mr. Speaker :** Thank you.

**ਸ਼੍ਰੀ ਅਸ਼ਵਨੀ ਸੇਖੜੀ :** ਮੈਂ ਜੋਸ਼ੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਜ਼ਰੂਰ ਜਵਾਬ ਦੇਣ।

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਕੱਲ੍ਹ ਇੱਥੇ ਹਾਜ਼ਰ ਨਹੀਂ ਸੀ ਅਤੇ ਡਿਪਟੀ ਸੀ.ਐਮ. ਸਾਹਿਬ ਨੇ ਐਸ਼ੋਰੈਂਸ ਦਿੱਤੀ ਹੈ। ਗੱਲ 16 ਕਰੋੜ ਦੀ ਨਹੀਂ ਹੈ। ਸ਼ਹਿਰਾਂ ਦੀ ਡਿਵੈਲਪਮੈਂਟ ਦਾ 100% ਕੰਮ ਕਰਨ ਲਈ ਸੀ.ਐਮ. ਸਾਹਿਬ ਦੀ ਮਿਹਰਬਾਨੀ ਨਾਲ ਅਸੀਂ ਪੰਜਾਬ ਵਿੱਚ ਛੇ ਹਜ਼ਾਰ ਕਰੋੜ ਰੁਪਿਆ ਲਗਾ ਰਹੇ ਹਾਂ। ਅਗਰ ਡਿਪਟੀ ਸੀ.ਐਮ. ਸਾਹਿਬ ਨੇ ਉਥੇ ਜਾ ਕੇ ਕੁਝ ਅਨਾਊਂਸ ਕੀਤਾ ਹੈ, ਉਹ ਕੰਮ ਤਾਂ ਹੋਵੇਗਾ ਹੀ। ਉਸ ਤੋਂ ਇਲਾਵਾ ਮੈਂ ਬਟਾਲਾ ਬਾਰੇ ਹਾਊਸ ਵਿੱਚ ਇਹ ਐਸ਼ੋਰੈਂਸ ਦਿੰਦਾ ਹਾਂ, ਮੇਰੇ ਕੋਲ ਵੀ ਇਹ ਮੈਟਰ ਆਇਆ ਸੀ, ਜੇਕਰ ਹੋਰ ਪੈਸੇ ਵੀ ਦੇਣੇ ਪਏ, ਜਿਹੜੀਆਂ ਗਲੀਆਂ ਖਰਾਬ ਹਨ, ਉਨ੍ਹਾਂ ਦਾ ਜੋ ਐਸਟੀਮੇਟ ਕਾਰਪੋਰੇਸ਼ਨ ਵੱਲੋਂ ਆਇਆ ਹੈ, ਅਸੀਂ ਸਾਰਾ ਕੰਮ ਕਰਵਾਵਾਂਗੇ। ਜਿਹੜਾ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ ਉਹ ਕੰਮ ਤਾਂ ਹੋਣਾ ਹੀ ਹੈ ਪਰ ਇਹ ਕੰਮ ਵੀ ਅਸੀਂ ਕਰਵਾਵਾਂਗੇ, ਮੈਂ ਇਸ ਗੱਲ ਦੀ ਐਸ਼ੋਰੈਂਸ ਦਿੰਦਾ ਹਾਂ। ਅਗਰ 16 ਕਰੋੜ ਤੋਂ ਵੱਧ ਵੀ ਪੈਸੇ ਦੇਣੇ ਪਏ ਤਾਂ ਅਸੀਂ ਦੇਵਾਂਗੇ। (ਥੰਪਿੰਗ)

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ....

**ਮੰਤਰੀ :** ਹੁਣ ਕੀ ਗੱਲ ਰਹਿ ਗਈ, ਦੱਸੋ? ਤੁਹਾਨੂੰ ਕਿਹਾ ਤਾਂ ਹੈ ਕਿ 16 ਕਰੋੜ ਤੋਂ ਵੱਧ ਵੀ ਦੇਣਾ ਪਿਆ ਤਾਂ ਦੇਵਾਂਗੇ। (ਵਿਘਨ, ਸ਼ੋਰ) ਐਸ਼ੋਰੈਂਸ ਤੋਂ ਵੱਧ ਕੁਝ ਨਹੀਂ ਹੁੰਦਾ। ਤੁਸੀਂ ਐਂਵੇਂ ਮੁੱਦਾ ਬਣਾਉਂਦੇ ਹੋ। (ਵਿਘਨ, ਸ਼ੋਰ) ਜੋ ਐਸਟੀਮੇਟ ਕਾਰਪੋਰੇਸ਼ਨ ਜਾਂ ਮਿਊਂਸਿਪਲ ਕਮੇਟੀ ਵੱਲੋਂ ਆਏ ਹਨ, ਅਸੀਂ ਉਹ ਵੀ ਕਰਾਂਗੇ ਅਤੇ 16 ਕਰੋੜ ਤੋਂ ਵੱਧ ਵੀ ਸੀ.ਐਮ. ਸਾਹਿਬ ਤੋਂ ਲੈਣਾ ਪਿਆ ਤਾਂ ਲਵਾਂਗੇ। ਹੁਣ ਐਸ਼ੋਰੈਂਸ ਦੇ ਦਿੱਤੀ ਹੈ।

**ਮਾਨਯੋਗ ਸਪੀਕਰ :** ਸੇਖੜੀ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਸਵਾ 7 ਕਰੋੜ ਰੁਪਿਆ ਉਥੇ ਲੱਗ ਰਿਹਾ ਹੈ, ਜਿਥੇ ਕੋਈ ਰਹਿੰਦਾ ਹੀ ਨਹੀਂ ਹੈ। 75 ਲੱਖ ਰੁਪਿਆ ਉਥੇ ਲੱਗ ਰਿਹਾ ਹੈ ਜਿਹੜੀਆਂ ਅਨਆਥੋਰਾਈਜ਼ਡ ਕਾਲੋਨੀਆਂ ਹਨ। ਉਹ ਪੁੱਡਾ ਤੋਂ ਅਪਰੂਵਡ ਹੀ ਨਹੀਂ ਹਨ। ਤੁਸੀਂ ਘੱਟੋ ਘੱਟ ਇਹੀ ਪੈਸਾ ਕਮੇਟੀ ਨੂੰ ਦੇ ਦਿਓ ਤਾਂ ਕਿ ਸਹੀ ਜਗ੍ਹਾ ਤੇ ਲੱਗ ਸਕੇ। ਡਿਪਟੀ ਸੀ.ਐਮ. ਸਾਹਿਬ, ਇੰਨਾ ਤਾਂ ਬਟਾਲੇ ਦਾ ਕਰ ਦਿਓ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਧੰਨਵਾਦ ਜੀ। ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਇੱਕ ਅਹਿਮ ਮੁੱਦਾ ਉਠਾਉਣ ਲਈ ਸਮਾਂ ਦਿੱਤਾ ਹੈ। ਇਹ ਜਿਹੜਾ ਮੁੱਦਾ ਹੈ, ਇਹ 10 ਹਜ਼ਾਰ ਪੀੜਤ ਪਰਿਵਾਰਾਂ ਨਾਲ ਸੰਬੰਧਿਤ ਹੈ। ਅਬੋਹਰ ਵਿੱਚ ਇੱਕ ਨਟਵਰ ਲਾਲ ਪੈਦਾ ਹੋਇਆ ਸੀ ਜੀ। ਉਸ ਨੇ ਸਾਲ 2012 ਵਿੱਚ ਇੱਕ ਕੰਪਨੀ ਬਣਾਈ ਅਤੇ ਤਕਰਬੀਨ 10 ਹਜ਼ਾਰ ਵਿਅਕਤੀਆਂ ਨੂੰ ਪਲਾਟ ਦੇਣ ਦੇ ਪ੍ਰਾਮਿਸਿਸ ਕਰਕੇ ਅਤੇ ਸਬਜ਼ਬਾਗ ਦਿਖਾ ਕੇ ਪੈਸੇ ਲੈ ਲਏ , ਜਿਸ ਤਰ੍ਹਾਂ ਕਿ ਇੱਕ ਵੱਡੀ ਕੰਪਨੀ ਦਾ ਨਾਂ ਪਹਿਲਾਂ ਆਇਆ ਸੀ, ਜੋ ਕਿ ਸਪਾਂਸਰ ਕਰਦੀ ਸੀ । ਉਸੇ ਤਰਜ਼ ਉਤੇ ਉਸਨੇ ਨਾਗਪੁਰ, ਮਹਾਂਰਾਸ਼ਟਰ ਤੋਂ ਲੈ ਕੇ ਮੁਹਾਲੀ ਤੱਕ ਅਤੇ ਅਨੰਦਪੁਰ ਸਾਹਿਬ, ਸ੍ਰੀ ਮੁਕਤਸਰ ਸਾਹਿਬ, ਕਾਲਾ ਟਿੱਬਾ, ਮੰਡੀ ਗੋਬਿੰਦਗੜ੍ਹ, ਨੋਇਡਾ, ਕੋਟਕਪੂਰਾ, ਫਿਰੋਜ਼ਪੁਰ, ਗੜ੍ਹਸ਼ੰਕਰ ਆਦਿ ਵਿੱਚ ਪਲਾਟ ਦੇਣ ਦੇ ਸਬਜ਼ਬਾਗ ਦਿਖਾ ਕੇ ਉਸ ਨੇ ਸਾਰਿਆਂ ਤੋਂ ਤਕਰੀਬਨ 800 ਕਰੋੜ ਰੁਪਿਆ ਇਕੱਠਾ ਕਰ ਲਿਆ। I would not say only middle income group but even below that, ਉਨ੍ਹਾਂ ਨੇ ਵੀ ਆਪਣੀ ਪੂੰਜੀ ਉਸਦੀ ਸਕੀਮ ਵਿੱਚ ਲਗਾ ਦਿੱਤੀ। ਹੁਣ ਆਖਰੀ ਦੋ-ਤਿੰਨ ਕਿਸ਼ਤਾਂ ਹੀ

[ ਸ਼੍ਰੀ ਸੁਨੀਲ ਜਾਖੜ ]

ਰਹਿ ਗਈਆਂ ਸਨ ਅਤੇ ਪੋਜੈਸ਼ਨ ਦੇਣ ਦਾ ਟਾਈਮ ਆ ਗਿਆ ਸੀ। ਹੁਣ ਕਿਤੇ ਜਾ ਕੇ ਲੋਕਾਂ ਨੇ ਮੌਕਾ ਸੰਭਾਲਿਆ ਤਾਂ ਪਤਾ ਲੱਗਾ ਕਿ ਉਸ ਦੇ ਕੋਲ ਤਾਂ ਜ਼ਮੀਨ ਹੀ ਪੂਰੀ ਨਹੀਂ ਸੀ। ਜੇ ਕਿਤੇ 100 ਏਕੜ ਜ਼ਮੀਨ ਉਪਲਬਧ ਸੀ ਤਾਂ ਉਹ ਉਸ ਦੀ ਜਗ੍ਹਾ ਉਥੇ 1000 ਏਕੜ ਸ਼ੋਅ ਕਰਕੇ ਲੋਕਾਂ ਨੂੰ ਵੇਚੀ ਬੈਠਿਆ ਸੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ) :** ਐਮ.ਐਲ.ਏਜ਼ ਨਾਲ ਵੀ ਇਹੀ ਹੋਇਆ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੋਫਰ ਸਾਹਿਬ ਕਹਿ ਰਹੇ ਹਨ ਕਿ ਐਮ.ਐਲ.ਏਜ਼ ਨਾਲ ਵੀ ਇਹੀ ਹੋਇਆ ਸੀ। ਚਲੋ, ਐਮ.ਐਲ.ਏਜ਼ ਦੀ ਤਾਂ ਤਨਖਾਹ ਲੱਖ-ਲੱਖ ਰੁਪਿਆ ਹੋਈ ਪਈ ਹੈ ਪਰ ਉਹ ਗਰੀਬ ਲੋਕ ਵਿਚਾਰੇ ਕਿਥੋਂ ਪੈਸਾ ਲੈ ਕੇ ਆਉਣਗੇ। ਸਪੀਕਰ ਸਾਹਿਬ, ਜਦੋਂ ਸਾਰੇ ਪੰਜਾਬ ਦੇ ਲੋਕ ਜਿਨ੍ਹਾਂ ਨੇ ਪੈਸਾ ਲਗਾਇਆ ਸੀ, ਉਹ ਇਕੱਠੇ ਹੋ ਗਏ, ਅਬੋਹਰ ਦੇ ਲੋਕਾਂ ਦੀ ਗਿਣਤੀ ਤਾਂ ਬੜੀ ਥੋੜ੍ਹੀ ਹੈ ਕਿਉਂਕਿ ਸ਼ਾਇਦ ਅਬੋਹਰ ਦੇ ਲੋਕ ਤਾਂ ਉਸ ਦੇ ਕਿਰਦਾਰ ਨੂੰ ਜਾਣਦੇ ਹੋਣਗੇ, ਬਾਕੀ ਸੰਬੰਧਿਤ ਲੋਕਾਂ ਨੇ ਪਿਛਲੇ ਅਪਰੈਲ ਮਹੀਨੇ ਵਿੱਚ ਇਕੱਠੇ ਹੋ ਕੇ ਰੌਲਾ ਪਾਇਆ । ਜਦੋਂ ਇੰਨੇ ਸਾਰੇ ਬੰਦੇ ਬਾਹਰੋਂ ਆ ਕੇ ਇਕੱਠੇ ਹੋਏ ਤਾਂ ਉਸ ਦੇ ਖਿਲਾਫ 18 ਪਰਚੇ ਧਾਰਾ 420 ਤਹਿਤ ਰਜਿਸਟਰ ਹੋਏ ਸੀ। ਜਦੋਂ 420 ਦੇ ਪਰਚੇ ਰਜਿਸਟਰ ਹੋਏ ਤਾਂ ਪਤਾ ਨਹੀਂ ਉਹ ਕਿਹੜਾ ਵਿਅਕਤੀ ਹੈ, ਡਿਪਟੀ ਸੀ.ਐਮ. ਸਾਹਿਬ ਨੇ ਤਾਂ ਖਾਰਜ ਕਰ ਦਿੱਤਾ ਕਿ ਉਹ ਸਾਡਾ ਨਹੀਂ ਹੈ, ਹੋ ਸਕਦਾ ਹੈ ਕਿ ਦੂਜੀ ਪਾਰਟੀ ਵਾਲਿਆਂ ਦਾ ਹਲਕਾ ਇੰਚਾਰਜ ਹੋਵੇ, ਉਹ ਉਸ ਨਟਵਰ ਲਾਲ ਨੂੰ ਲੈ ਕੇ ਕਿਸੇ ਬਹੁਤ ਵੱਡੇ ਮਨਿਸਟਰ ਸਾਹਿਬ ਕੋਲ ਪਹੁੰਚਿਆ ਅਤੇ ਉਨ੍ਹਾਂ ਨੇ ਅੱਗੇ ਇੰਸਟ੍ਰਕਸ਼ਨਾਂ ਦੇ ਦਿੱਤੀਆਂ ਕਿ ਇਸ ਨੂੰ ਛੇੜਨਾ ਨਹੀਂ।

**ਸਰਦਾਰ ਸਿਮਰਜੀਤ ਸਿੰਘ ਬੈਂਸ (ਬੈਠੇ-ਬੈਠੇ):** ਮਨਿਸਟਰ ਦਾ ਨਾਮ ਵੀ ਦੱਸ ਦਿਉ ਜੀ ਕਿ ਕੌਣ ਹੈ।

**ਸ਼੍ਰੀ ਸੁਨੀਲ ਜਾਖੜ :** ਮੇਰੇ ਕੋਲ ਇਸ ਦਾ ਪਰੂਫ ਹੈ ਨਹੀਂ, ਮੈਂ ਕਿੱਥੋਂ ਦੱਸ ਦੇਵਾਂ। ਜੇ ਮੇਰੇ ਕੋਲ ਪਰੂਫ ਹੁੰਦਾ ਤਾਂ ਮੈਂ ਠੋਕ ਕੇ ਕਹਿਣਾ ਸੀ। ਮੇਰੇ ਕੋਲ ਜਿਹੜਾ ਪਰੂਫ ਹੈ, ਮੈਂ ਉਹ ਹੀ ਦੱਸਾਂਗਾ। ਜਿਹੜੀਆਂ ਫੋਟੋਆਂ ਮੇਰੇ ਕੋਲ ਹਨ, ਮੈਂ ਉਹ ਸਾਰੀਆਂ ਦੇਵਾਂਗਾ ਜੀ ਅਤੇ ਦੱਸਾਂਗਾ। (ਵਿਘਨ)

**Mr Speaker :** Do not show the papers.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸੌਰੀ ਜੀ। ਸਰ, ਉਸ ਦੀ ਕੋਈ ਅਰੈਸਟ ਨਹੀਂ ਹੋਈ। ਹੋਇਆ ਕੀ ਕਿ ਉਸ ਨੂੰ ਜਦੋਂ ਉਪਰੋਂ ਸ਼ਹਿ ਮਿਲ ਗਈ ਤਾਂ ਉਸ ਨੇ ਆਪਣਾ ਦਫ਼ਤਰ ਚੁੱਕ ਕੇ ਭਾਵ ਸ਼ਿਫਟ ਕਰਕੇ ਉਸ ਫਾਰਮ ਹਾਊਸ ਵਿੱਚ, ਜਿਸ ਫਾਰਮ ਹਾਊਸ ਬਾਰੇ ਕੱਲ੍ਹ ਹਾਊਸ ਵਿੱਚ ਚਿੰਤਾ ਜ਼ਾਹਿਰ ਕੀਤੀ ਗਈ ਸੀ ਕਿ ਉਹ ਦਾਰੂ ਦਾ ਠੇਕੇਦਾਰ ਹੈ, ਜਿਥੇ ਭੀਮ ਨਾਂ ਦੇ ਦਲਿਤ ਬੱਚੇ ਦਾ ਮਰਡਰ ਹੋਇਆ, ਉਸਨੇ ਉਥੇ ਜਾ ਕੇ ਆਪਣਾ ਦਫ਼ਤਰ ਸ਼ਿਫਟ ਕਰ ਦਿੱਤਾ। ਜੋ ਵੀ ਕਲੇਮੈਂਟਸ ਆਉਂਦੇ ਸੀ ਕਿ ਸਾਡੇ ਪੈਸੇ ਮੋੜੇ, ਉਸ ਨੇ ਉਥੇ ਆਪਣੇ ਬਦਮਾਸ਼ ਰੱਖੇ ਸੀ, ਉਹ ਕਲੇਮੈਂਟਸ ਨੂੰ ਧਮਕਾ ਕੇ ਕਹਿੰਦੇ ਸਨ ਕਿ ਤੁਹਾਡਾ ਜੇ 100 ਰੁਪਿਆ ਲੱਗਿਆ ਹੈ ਤਾਂ ਉਸ ਦੇ ਬਦਲੇ ਵਿੱਚ 25 ਰੁਪਏ ਲੈ ਲਉ ਅਤੇ ਇਸ ਪੈਸੇ ਨਾਲ ਉਸ ਦਾਰੂ ਦੇ ਠੇਕੇਦਾਰ ਦੀ ਜੋ ਕਲੋਨੀ ਹੈ, ਜਿਸ ਤਰ੍ਹਾਂ ਇਹ ਦੱਸ ਰਹੇ ਹਨ, ਬਾਹਰਲੇ ਪਾਸੇ ਰਿੱਧੀ ਸਿੱਧੀ ਨਾਮ ਦੀ ਕਲੋਨੀ ਸੀ, ਉਸ ਦੇ ਵਿੱਚ ਪਲਾਟ ਲੈ ਲਉ। ਮੇਰੇ ਕਹਿਣ ਦਾ ਭਾਵ ਹੈ...

**ਮਾਨਯੋਗ ਸਪੀਕਰ :** ਆਪਾਂ ਚਾਹੁੰਦੇ ਕੀ ਹਾਂ?

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਹੋਮ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ। Nature Heights India Private Ltd. Company ਜਿਸ ਨੇ 10,000 ਪਰਿਵਾਰਾਂ ਨਾਲ ਠੱਗੀ ਕੀਤੀ ਹੈ, ਉਹ ਦਾਰੂ ਦੇ ਠੇਕੇਦਾਰਾਂ ਨੇ ਪ੍ਰੈਸ਼ਰ ਪਵਾ ਕੇ ਆਪਣੀ ਜਾਨ ਛੁਡਾਈ, ਡੀਲ ਕੀ ਸੀ? ਡੀਲ ਇਹ ਸੀ ਕਿ ਇਹ ਜਿਹੜੀਆਂ ਜ਼ਮੀਨਾਂ ਤੂੰ ਖਰੀਦੀਆਂ ਹਨ, whatever its value was, ਸੌਦੇ ਤਾਂ 2000 ਕਰੋੜ ਰੁਪਏ ਦੇ ਕਰੀਬ ਕਰੀ ਬੈਠਿਆ ਸੀ, ਜਦੋਂ ਲੋਕਾਂ ਨੂੰ ਸ਼ੱਕ ਹੋਇਆ ਕਿ ਉਨ੍ਹਾਂ ਦੀਆਂ ਪ੍ਰਾਪਰਟੀਆਂ ਲਟਕ ਗਈਆਂ, ਉਸ ਨੇ ਜੋ ਚੁਣੀਂਦਾ ਪ੍ਰਾਪਰਟੀਆਂ ਸੀ, ਜਿਨ੍ਹਾਂ ਦੀ ਰਜਿਸਟਰੀ ਹੋ ਗਈ ਸੀ, was on the verge of payment, ਜਿਨ੍ਹਾਂ ਦੀ ਮੋਟੀ ਮੋਟੀ ਪੇਮੈਂਟ ਚਲੀ ਗਈ ਸੀ, ਉਸ ਨੇ ਉਸ ਨੇਚਰ ਰਾਈਟਸ ਕੰਪਨੀ ਦੇ ਜਿਹੜੇ ਸਾਰੇ ਐਸੇਟਸ ਸੀ, ਉਹ ਟਰਾਂਸਫਰ ਕਰ ਦਿੱਤੇ, ਸਰ, ਇੱਕ ਕੰਪਨੀ ਹੈ, Royal City Infrastructure Pvt. Ltd. ਇਸ ਦਾ ਹੈੱਡ ਆਫਿਸ ਕਿਥੇ ਹੈ, ਸਪੀਕਰ ਸਾਹਿਬ, ਇਹ ਬੜੇ ਗੌਰ ਨਾਲ ਸੁਣਨ ਵਾਲੀ ਗੱਲ ਹੈ

**ਮਾਨਯੋਗ ਸਪੀਕਰ :** ਤੁਸੀਂ ਜੋ ਕੁਝ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ

[ ਸ਼੍ਰੀ ਸੁਨੀਲ ਜਾਖੜ ]

ਹੈ, ਉਹ ਲਿਆਉ ਕਿ ਆਪਾਂ ਕੀ ਕਰਨਾ ਹੈ। ਇਸ ਤੇ ਲੈਕਚਰ ਥੋੜ੍ਹਾ ਕਰਨਾ ਹੈ। I can't allow you to lecture.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਨਹੀਂ ਸਰ, ਲੈਕਚਰ ਨਹੀਂ ਹੈ। ਮੈਂ ਜਦੋਂ ਦੱਸਾਂਗਾ ਤਾਂ ਪਤਾ ਚੱਲੇਗਾ। I will bring it to the notice of the House........

**ਮਾਨਯੋਗ ਸਪੀਕਰ :** ਆਪਾਂ ਚਾਹੁੰਦੇ ਕੀ ਹਾਂ?

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਦੋ ਮਿੰਟ ਤੋਂ ਵੱਧ ਸਮਾਂ ਨਹੀਂ ਲੈਂਦਾ। ਪਲੀਜ਼। ਉਸ ਕੰਪਨੀ ਦਾ, Drive in 36 mile stone., ਉਥੇ ਆਫਿਸ ਹੈ, ਉਸ ਆਫਿਸ ਵਿੱਚ ਇਹ, for the information of the House and for the Govt. ਜਿਹੜੇ ਦੋ ਮੁਲਜ਼ਮ ਗ੍ਰਿਫਤਾਰ ਹੋਏ ਹਨ। ਜਿਹੜੇ ਨਟਵਰ ਲਾਲ ਦਾ ਮੈਂ ਨਾਮ ਲਿਆ ਹੈ, ਇਹ ਕੌਣ ਹੈ, ਇਹ ਦਾਰੂ ਦਾ ਠੇਕੇਦਾਰ ਹੈ। ਉਹ Royal City Infrastructure ਵਿਚ ਡਾਇਰੈਕਟਰ ਹੈ। ਉਸ ਦੇ ਫਾਰਮ ਹਾਊਸ ਤੇ ਲੋਕਾਂ ਨੂੰ ਬੁਲਾ ਕੇ ਧਮਕਾਇਆ ਜਾਂਦਾ ਹੈ ਕਿ ਤੁਹਾਡਾ ਵੀ ਭੀਮ ਟਾਂਕ ਵਾਲਾ ਹਾਲ ਹੋਵੇਗਾ। ਅਬੋਹਰ ਵਾਲੇ ਨਟਵਰ ਲਾਲ ਦਾ ਨਾਮ ਹੈ ਨੀਰਜ। ਜਿਹੜਾ ਬੈਂਸ ਸਾਹਿਬ ਤੁਸੀਂ ਕਹਿ ਰਹੇ ਸੀ ਕਿ ਪਰੂਫ ਦਿਓ। ਇਹ ਪਰੂਫ ਹੈ। ਮੇਰੇ ਕੋਲ 7 ਮਾਰਚ ਦਾ ਅਖਬਾਰ ਹੈ। ਮਿੱਤਲ ਸਾਹਿਬ, ਜੇਕਰ ਇਜਾਜ਼ਤ ਹੋਵੇ ਤਾਂ ਮੈਂ ਅਖਬਾਰ ਦਿਖਾ ਦਿਆਂ।

**ਮਾਨਯੋਗ ਸਪੀਕਰ:** ਨਹੀਂ ਜੀ, Do not show the papers.

**ਸ਼੍ਰੀ ਸੁਨੀਲ ਜਾਖੜ :** ਠੀਕ ਹੈ ਜੀ, ਮੈਂ ਫੋਟੋ ਦਿਖਾ ਦਿੰਦਾ ਹਾਂ।

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਸਿਰਫ ਕੋਟ ਕਰੋ।

**ਸ਼੍ਰੀ ਸੁਨੀਲ ਜਾਖੜ :** ਠੀਕ ਹੈ ਜੀ, ਮੈਂ ਪੜ੍ਹ ਦਿੰਦਾ ਹਾਂ। I will just quote the headlines " ਮਰੀਜ਼ਾਂ ਤੇ 10 ਔਰ ਨੀਰਜ ਤੇ 30 ਮਿੰਟ ਮਿਲੇ ਜਿਆਨੀ ਸਾਹਿਬ (ਵਿਰੋਧੀ ਧਿਰ ਵਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਮੰਤਰੀ ਸਾਹਿਬ ਸਵਾਈਨ ਫਲੂ ਵਾਲੇ ਮਰੀਜ਼ਾਂ ਨੂੰ ਮਿਲਣ ਲਈ ਹਸਪਤਾਲ ਦਾ ਦੌਰਾ ਕਰਨ ਗਏ ਸੀ। It is a respectable daily ਮਰੀਜ਼ਾਂ ਤੇ 10 ਔਰ ਨੀਰਜ ਤੇ 30 ਮਿੰਟ ਮਿਲੇ ਜਿਆਨੀ ਸਾਹਿਬ। ਉਸ ਨਟਵਰ ਲਾਲ ਨੂੰ ਮਿਲੀ ਜਾਂਦੇ ਹਨ। Natwar Lal has become now protégé of ਦਾਰੂ ਦੇ ਠੇਕੇਦਾਰ, ਹੁਣ ਉਹ

ਕਿਸ ਦੇ ਹਨ। ਮੈਂ ਪਹਿਲੀ ਵਾਰੀ ਡੀ.ਜੀ.ਪੀ. ਸਾਹਿਬ ਕੋਲ ਗਿਆ। Home Minister Sahib, this is the first time I have gone to see the DGP. He has instituted an enquiry but nothing has happened so far. ਮੰਤਰੀ ਸਾਹਿਬ ਜਾ ਕੇ ਪੈਟਰਨਾਈਜ਼ ਕਰਦੇ ਹਨ। ਇਕ ਪਾਸੇ ਤੁਸੀਂ ਰੌਲਾ ਪਾਉਂਦੇ ਹੋ ਕਿ ਵਿਜੈ ਮਾਲਿਆ ਭੱਜ ਗਿਆ। ਉਸ ਨੂੰ ਹੋਇਆ ਕੀ ਹੈ ਕਿ ਜਿਹੜਾ ਉਹ ਹਸਪਤਾਲ ਵਿਚ ਬੈਠਿਆ ਹੈ। He should be in the jail.

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰਾ ਪੁਆਇੰਟ ਹੈ ਕਿ ਹੋਮ ਮਨਿਸਟਰ ਸਾਹਿਬ ਆਸ਼ਵਾਸਨ ਦੇਣ। (ਵਿਘਨ..ਸ਼ੋਰ) ਜਿਹੜੀ ਪ੍ਰਾਪਰਟੀ ਟਰਾਂਸਫਰ ਹੋਈ ਹੈ that should be taken over by the Government ਉਹੀ ਤਾਂ ਮਾਲ ਹੈ, ਉਹ ਤਾਂ ਠੇਕੇਦਾਰ ਲੈ ਗਿਆ। (ਵਿਘਨ..ਸ਼ੋਰ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਜਾਖੜ ਸਾਹਿਬ ਨੂੰ ਐਸ਼ਿਓਰ ਕਰਦਾ ਹਾਂ ਕਿ if there is any crime involved in it, we will prosecute him and take the case to its logical conclusion. I cannot comment now because I do not have exact facts now but as you have said ਮੈਂ ਡੀ.ਜੀ.ਪੀ. ਸਾਹਿਬ ਨੂੰ ਹੁਣੇ ਇੰਨਸਟਰਕਸ਼ਨਜ਼ ਦੇ ਦਿਆਂਗਾ, ਜੇਕਰ ਇੰਨਾ ਵੱਡਾ ਫਰਾਡ ਕੀਤਾ ਗਿਆ ਹੈ then he cannot go scot free. (ਵਿਘਨ..ਸ਼ੋਰ)

**Shri Sunil Jakhar :** I appreciate this and I am thankful for it. ਇਹ ਇਨਕੁਆਰੀ ਕਰਵਾ ਲੈਣ ਪਰ ਮੇਰੀ ਇਕ ਗੁਜ਼ਾਰਿਸ਼ ਹੈ। Prima facie they have transferred the properties from one company to another which is under litigation ਉਸ ਤੋਂ ਚੁੱਕ ਕੇ ਰਾਇਲ ਸਿਟੀ ਨੂੰ ਦੇ ਦਿੱਤੀ। ਰਾਇਲ ਸਿਟੀ ਦੀ ਪ੍ਰਾਪਰਟੀ ਨੂੰ ਤਾਂ clamp down ਕਰਵਾ ਦਿਓ ਨਹੀਂ ਤਾਂ ਉਹ ਖੁਰਦ-ਬੁਰਦ ਹੋ ਜਾਣਗੀਆਂ। ਇਹ ਦਾਰੂ ਦੇ ਠੇਕੇਦਾਰਾਂ ਦਾ ਮਸਲਾ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**Mr. Speaker :** Not to be recorded. Whatsoever is spoken

** Expunged as ordered by the Chair.

without my permission, that should not be recorded.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਇਸ ਗੱਲ ਦਾ ਤਾਂ ਆਸ਼ਵਾਸਨ ਦੇ ਦੇਣ ਕਿ ਉਹ ਪ੍ਰਾਪਰਟੀ ਖੁਰਦ-ਬੁਰਦ ਨਹੀਂ ਹੋਣ ਦਿੱਤੀ ਜਾਵੇਗੀ। ਇਹ ਕਹਿ ਦੇਣ ਕਿ ਉਨ੍ਹਾਂ ਗਰੀਬਾਂ ਦਾ ਪੈਸਾ ਮੁੜਵਾਇਆ ਜਾਵੇ ਗਾ।

**Mr. Speaker :** Not to be recorded.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੂੰ ਤਾਂ ਥੋੜ੍ਹਾ ਜਿਹਾ ਸਮਝਾ ਦਿਓ ਕਿ ਘੱਟੋ-ਘੱਟ ਅਜਿਹੇ ਬੰਦਿਆਂ ਨੂੰ ਤਾਂ ਜਾ ਕੇ ਨਾ ਪੈਟਰਨਾਈਜ਼ ਕਰੋ। ਉਸ ਤੇ 420 ਦੇ 18 ਕੇਸ ਰਜਿਸਟਰਡ ਹਨ।

**ਮਾਨਯੋਗ ਸਪੀਕਰ :** ਹਾਂ ਜੀ, ਮੋਫਰ ਸਾਹਿਬ। (ਵਿਘਨ..ਸ਼ੋਰ)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮਾਨਯੋਗ ਸਪੀਕਰ :** ਨਹੀਂ ਜੀ, ਮੈਂ ਮੋਫਰ ਸਾਹਿਬ ਨੂੰ ਟਾਈਮ ਦੇ ਚੁੱਕਾ ਹਾਂ । ਉਹ ਵੀ ਤੁਹਾਡੀ ਪਾਰਟੀ ਦੇ ਹੀ ਮੈਂਬਰ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਹਿਲਾਂ ਬੋਲ ਲੈਣ ਦਿਓ।

**ਮਾਨਯੋਗ ਸਪੀਕਰ :** ਨਹੀਂ ਜੀ, this is my discretion. ਹਾਂ ਜੀ, ਮੋਫਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਤੁਸੀਂ ਇਸ ਅਜ਼ੀਮ ਸਦਨ ਦੇ ਦੂਜੀ ਵਾਰ ਸਪੀਕਰ ਬਣੇ ਹੋ। ਸਾਨੂੰ ਤੁਹਾਡੇ ਤੇ ਮਾਣ ਹੈ । ਅਸੀਂ ਕਿਸੇ ਕ੍ਰਿਟੀਸਿਜ਼ਮ ਵਿਚ ਨਹੀਂ ਪੈਣਾ ਚਾਹੁੰਦੇ ਪਰ ਕੱਲ੍ਹ ਜੋ ਕੁਝ ਹੋਇਆ ਹੈ, ਉਹ ਮਾੜੀ ਗੱਲ ਸੀ ਪਰ ਅਸੀਂ ਕੱਲ੍ਹ ਦੇ ਪ੍ਰਸਤਾਵ ਦੀ ਪ੍ਰੋੜ੍ਹਤਾ ਕੀਤੀ ਹੈ। ਇਥੇ ਚੀਮਾ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਪੁੱਛੋ ਅਸੀਂ ਕੱਲ੍ਹ ਪੀ.ਟੀ.ਸੀ. ਤੇ ਕੀ ਕਹਿ ਕੇ ਆਏ ਹਾਂ। ਜੋ ਸਾਡੀ ਅਮੈਂਡਮੈਂਟ ਦੀ ਗੱਲ ਸੀ (ਵਿਘਨ..ਸ਼ੋਰ) ਪਰ ਪਾਣੀਆਂ ਤੋਂ ਵੀ ਵੱਡਾ ਮੁੱਦਾ ਹੈ ਸਾਡੇ ਗੁਰੂ ਸਾਹਿਬ ਦੀ ਬੇਅਦਬੀ ਦਾ। 1 ਜੂਨ ਨੂੰ ਬੁਰਦ-ਜਵਾਰੇਆਲਾ ਵਿਚ ਗੁਰੂ ਸਾਹਿਬ ਦਾ ਪਾਵਨ ਸਰੂਪ ਮਿਸਿੰਗ ਹੋਇਆ ਅਤੇ ਐਫ.ਆਈ.ਆਰ. ਲਾਂਚ ਹੋਈ। 12 ਅਕਤੂਬਰ

ਨੂੰ ਬਰਗਾੜੀ ਸਾਹਿਬ ਵਿਖੇ ਗੁਰੂ ਸਾਹਿਬ ਦੇ 112 ਅੰਗਾਂ ਦੀ ਬੇਅਦਬੀ ਹੋਈ। ਇਸ ਤੇ ਹੁਣ ਤੱਕ ਕੋਈ ਕਾਰਵਾਈ ਨਹੀਂ ਹੋਈ। ਗ੍ਰੰਥੀ ਸਿੰਘਾਂ ਨੇ ਉਨ੍ਹਾਂ ਅੰਗਾਂ ਦਾ ਸਸਕਾਰ ਕੀਤਾ। 2 ਆਦਮੀ ਜਿਹੜੇ ਕਿ ਬਿਲਕੁਲ ਨਿਹੱਥੇ ਸਨ, ਉਹ ਮਾਰੇ ਗਏ । ਉਥੇ ਪ੍ਰੋਟੈਸਟ ਹੋਇਆ ਹੈ। ਬੇਅਦਬੀ ਹੋ ਰਹੀ ਹੈ ਅਤੇ ਸਰਕਾਰ ਸੁੱਤੀ ਪਈ ਹੈ। ਦੋ ਬੰਦੇ ਮਾਰੇ ਗਏ।

**Mr. Speaker** : For your kind information, Commission has already been setup.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸੁਣ ਤਾਂ ਲਓ ਜੀ, ਕਮਿਸ਼ਨ ਕੀ ਕਰੇਗਾ? ਕੀ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਮਿਸ਼ਨਰ ਕੋਲ ਲੈ ਕੇ ਜਾਵਾਂਗੇ? ਅਸੀਂ ਸਿਰ ਤੇ ਪੱਗਾਂ ਕਿਉਂ ਬੰਨੀਆਂ ਹਨ? (ਵਿਘਨ)

**ਮਾਨਯੋਗ ਸਪੀਕਰ :** ਅਸੀ afterall, Commission ਤੋਂ ਰਿਪੋਰਟ ਤਾਂ ਲੈਣੀ ਹੈ। ਇਸ ਏਜੰਸੀ ਤੇ ਸਾਰਿਆਂ ਨੂੰ ਇਤਬਾਰ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਸੈਕਸ਼ਨ 40 ਦੇ ਅਧੀਨ ਦੋ ਅੰਮ੍ਰਿਤਧਾਰੀ ਸਿੱਖ ਅਰੈਸਟ ਹੋਏ ਅਤੇ ਬਾਅਦ ਵਿੱਚ ਕਹਿ ਦਿੱਤਾ ਕਿ ਉਹ ਬੇਦੋਸ਼ੇ ਹਨ । ਕਤਲ ਹੋ ਜਾਏ ਤਾਂ ਪੁਲਿਸ ਕਾਤਲ ਨੂੰ ਕੱਢ ਲਿਆਉਂਦੀ ਹੈ। ਤੁਸੀਂ ਕਮਿਸ਼ਨ ਬਣਾ ਦਿਓ ਪਰ ਕੀ ਇਸ ਨਾਲ ਸਾਡੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੋਣੀ ਰੁਕ ਜਾਵੇਗੀ । ਮੇਰੇ ਮੋਫਰ ਪਿੰਡ ਦੇ ਗ੍ਰੰਥੀ ਨੂੰ ਚੁੱਕ ਕੇ ਤੁਸੀਂ ਅੰਦਰ ਕਰਵਾਇਆ। ਪੁਲਿਸ ਨੇ ਆ ਕੇ ਉਥੇ ਗੁੰਡਾਗਰਦੀ ਕੀਤੀ । ਉਨ੍ਹਾਂ ਨੇ ਸਾਡੇ ਦਰਬਾਰ ਸਾਹਿਬ ਵਿੱਚ ਵੜ੍ਹਨ ਦੀ ਕੋਸ਼ਿਸ਼ ਕੀਤੀ। ਲੋਕਾਂ ਨੇ ਰੋਕਿਆ। 10 ਬੰਦੇ ਅੰਦਰ ਬੈਠੇ ਹਨ, ਤਿੰਨ ਧਰਨੇ ਹੋਏ, ਨਾ ਡਿਪਟੀ ਸੀ. ਐਮ. ਸਾਹਿਬ ਦੇ ਨੋਟਿਸ ਵਿੱਚ ਗੱਲ ਆਈ। ਅਜੇ ਤੱਕ ਉਹ ਬੰਦੇ ਅੰਦਰ ਬੈਠੇ ਹਨ। ਐਸ.ਐਸ.ਪੀ ਦੀ ਇਨਕੁਆਰੀ ਹੋਈ, ਥਾਣੇਦਾਰ ਕਹਿੰਦਾ ਹੈ ਕਿ who is SSP. ਉਸ ਨੇ ਕੇਸ ਵਿਦਡਰਾਅ ਕਰਨ ਲਈ ਲੈ ਕੇ ਜਾਣਾ ਸੀ। ਰਿਕਾਰਡ ਕਢਵਾ ਕੇ ਦੇਖ ਲਓ, ਜੇਕਰ ਝੂਠ ਹੋਵੇ । ਕੀ ਤੁਹਾਡੇ ਥਾਣੇਦਾਰ ਐਸ.ਐਸ.ਪੀ ਅਤੇ ਡੀ.ਆਈ.ਜੀ ਤੋਂ ਉਚੇ ਹੋ ਗਏ ? How will you manage this system ? (ਵਿਘਨ ...ਸ਼ੋਰ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਮੋਫਰ ਸਾਹਿਬ ਤੇ ਹੈਰਾਨ ਹਾਂ। ਤੁਸੀਂ ਜਿਹੜਾ ਜ਼ੀਰੋ ਆਵਰ ਵਿੱਚ ਕੁਐਸਚਨ ਉਠਾਇਆ ਹੈ, ਉਹ

ਬੇਅਦਬੀ ਬਾਰੇ ਹੈ ਜਾਂ ਐਸ.ਐਚ.ਓ ਬਾਰੇ ਹੈ। (ਵਿਘਨ...ਸ਼ੋਰ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਬੇਅਦਬੀ ਬਾਰੇ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਲੱਗਦਾ ਹੈ ਕਿ ਮੋਫਰ ਸਾਹਿਬ ਨੇ ਅਖਬਾਰ ਪੜ੍ਹਿਆ ਨਹੀਂ ਹੋਣਾ ਹੈ। ਸਾਰਿਆਂ ਨੂੰ ਪਤਾ ਹੈ ਕਿ ਇਹ ਕੇਸ ਸੀ.ਬੀ.ਆਈ ਨੂੰ ਹੈਂਡ ਓਵਰ ਕਰ ਦਿੱਤਾ ਗਿਆ ਹੈ। ਸੀ.ਬੀ.ਆਈ ਇਨਵੈਸਟੀਗੇਟ ਕਰ ਰਹੀ ਹੈ। (ਵਿਘਨ... ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਪਲੀਜ਼, ਸਿਟ ਡਾਊਨ। ਮੈਂ ਕਿਹਾ ਜੀ ਡਿਪਟੀ ਸੀ.ਐਮ.ਸਾਹਿਬ ਜਵਾਬ ਦੇ ਰਹੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼, ਮੋਫਰ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਜਿਹੜਾ ਮੈਟਰ ਅਸੀਂ ਕਮਿਸ਼ਨ ਨੂੰ ਦੇ ਦਿੱਤਾ ਹੈ, ਉਸ ਉੱਤੇ ਖਰਚ cannot discuss. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲਾ ਮੈਟਰ ਕਮਿਸ਼ਨ ਕੋਲ ਹੈ। ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਗਿਆ ਹੈ, ਉਸ ਨੂੰ ਐਕਸਪੰਜ ਕਰ ਦੇਣਾ। ਕਮਿਸ਼ਨ ਕੋਲ ਮੈਟਰ ਚਲਾ ਗਿਆ ਹੈ that I cannot allow to be discussed here. (interruption)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੇ ਸੰਬੰਧ ਵਿੱਚ ਸਰਕਾਰ ਵਿਰੋਧੀ ** ** ਨਾਹਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ)

**Mr. Speaker :** Not to be recorded. ਕੋਈ ਲਫਜ਼ ਮੇਰੀ ਪਰਮਿਸ਼ਨ

---

** Expunged not recorded as ordered by the Chair.

ਤੋਂ ਬਗੈਰ ਬੋਲਿਆ ਗਿਆ ਹੈ ਤਾਂ that should not be recorded.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੇ ਸੰਬੰਧ ਵਿੱਚ ਵੈੱਲ ਆਫ ਦਿ ਹਾਊਸ ਵਿੱਚ ਸਰਕਾਰ ਵਿਰੋਧੀ ** ** ਨਾਹਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ)

**ਮਾਨਯੋਗ ਸਪੀਕਰ :** ਵਲਟੋਹਾ ਸਾਹਿਬ ਬੋਲਣਾ ਚਾਹੁੰਦੇ ਹਨ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਮੈਨੂੰ ਇਸ ਗੱਲ ਤੇ ਬੜੀ ਹੈਰਾਨੀ ਹੈ ਕਿ ਅੱਜ ਕਾਂਗਰਸ ਪਾਰਟੀ ਜਿਹੜੀ ਸਿੱਖਾਂ ਦੀ ਦੋਖੀ ਹੈ ਅਤੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਪਾਤਸ਼ਾਹ ਜੀ ਦੀ ਵੀ ਦੋਖੀ ਹੈ। ਪੰਜਾਬ ਵਿੱਚ ਜੋ ਵੀ ਘਟਨਾਵਾਂ ਵਾਪਰੀਆਂ ਹਨ, ਸ਼ਾਇਦ ਇਹ ਹੀ ਦੋਖੀ ਨਿਕਲ ਆਉਣ। (ਵਿਘਨ) (ਸ਼ੋਰ) ਸ਼ਾਇਦ ਉਸ ਪਿੱਛੇ ਇਨ੍ਹਾਂ ਦੀ ਹੀ ਕੋਈ ਸਾਜ਼ਿਸ਼ ਹੋਵੇ। ਸੀ.ਬੀ.ਆਈ. ਇਨਕੁਆਰੀ ਕਰ ਰਹੀ ਹੈ। ਜੁਡੀਸ਼ੀਅਲ ਕਮਿਸ਼ਨ ਬੈਠਾ ਹੈ ਅਤੇ ਉਸ ਉਤੇ ਅੱਜ ਕੇਵਲ ਤੇ ਕੇਵਲ ਰਾਜਨੀਤੀ ਕਰਨ ਦੀ ਖਾਤਰ ਪੰਜਾਬ ਦੀ ਵਿਧਾਨ ਸਭਾ ਵਿੱਚ ਗੱਲ ਕਰ ਰਹੇ ਹਨ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਸਿੱਖ ਕਦੇ ਵੀ 1984 ਨਹੀਂ ਭੁਲ ਸਕਦੇ। ਹਰੇਕ ਪਰਿਵਾਰ ਨੇ ਉਹ ਸੰਤਾਪ ਹੰਢਾਇਆ ਹੈ। ਹਜ਼ਾਰਾਂ ਨੌਜਵਾਨ ਕਬਰਾਂ ਵਿੱਚ ਚਲੇ ਗਏ। ਦਿੱਲੀ ਦੀਆਂ ਗਲੀਆਂ ਵਿੱਚ ਜੋ ਕੁਝ ਸਿੱਖਾਂ ਨਾਲ ਬੀਤਿਆ, ਗਲਾਂ ਵਿੱਚ ਟਾਇਰ ਪਾ ਕੇ ਇਨ੍ਹਾਂ ਲੋਕਾਂ ਨੇ ਉਨ੍ਹਾਂ ਨੂੰ ਜ਼ਿੰਦਾ ਸਾੜ ਦਿੱਤਾ। (ਵਿਘਨ) (ਸ਼ੋਰ) ਅਤੇ ** ** ਨੇ ਉਸ ਸਮੇਂ ਕਿਹਾ ਸੀ ਕਿ ਜਦੋਂ ਵੱਡਾ ਰੁੱਖ ਡਿੱਗਦਾ ਹੈ ਤਾਂ ਧਰਤੀ ਹਿੱਲਦੀ ਹੈ, ਉਸ ਦੇ ਵਾਰਸ ਅੱਜ ਸਿੱਖੀ ਦੀ ਗੱਲ ਕਰਦੇ ਹਨ (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ) (ਸ਼ੋਰ) ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਸ਼ਾਹ ਦੀ ਗੱਲ ਕਰਦੇ ਹਨ। ਜਿਨ੍ਹਾਂ ਲੋਕਾਂ ਨੇ ਸ਼੍ਰੀ ਅਕਾਲ ਤਖਤ ਸਾਹਿਬ ਤੇ ਹਮਲਾ ਕੀਤਾ ਹੋਵੇ , ਹਮਲਾ ਹੀ ਨਹੀਂ, ਟੈਂਕਾਂ ਅਤੇ ਤੋਪਾਂ ਨਾਲ ਤਬਾਹੀ ਮਚਾਈ ਹੋਵੇ, (ਵਿਘਨ) (ਸ਼ੋਰ) ਉਹ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਸ਼ਾਹ ਦੀ ਗੱਲ ਕਰਦੇ ਹਨ।

** Expunged as ordered by the Chair.
** **Not recorded as ordered by the Chair.

(ਸ਼ੋਰ) ਖਾਸ ਕਰਕੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਨੂੰ ਇਸ ਗੱਲ ਦੀ ** ** ਆਉਣੀ ਚਾਹੀਦੀ ਹੈ ਕਿ ਅੱਜ ਉਹ ਇਸ ਪਾਰਟੀ ਵਿੱਚ ਬੈਠਾ ਹੈ। ** **, ** ** ਅਤੇ ਪਤਾ ਨਹੀਂ ਕਿਹੜੇ ਕਿਹੜੇ ਕਾਂਗਰਸੀ ਆਗੂ ਹਨ...(ਵਿਘਨ) (ਸ਼ੋਰ)

**Mr. Speaker :** Nothing should be recorded.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਇਨ੍ਹਾਂ ਲੋਕਾਂ ਤੋਂ ਸਿੱਖਾਂ ਨੂੰ ਕੋਈ ਆਸ ਨਹੀਂ ਹੈ। (ਵਿਘਨ) (ਸ਼ੋਰ) ਇਹ ਸਿੱਖਾਂ ਦੇ ਦੁਸ਼ਮਣ ਸੀ, ਦੁਸ਼ਮਣ ਹਨ। ਅੱਜ ਕਿਸੇ ਵੀ ਸਿੱਖ ਦੇ ਬੱਚੇ ਨੂੰ ਪੁੱਛ ਕੇ ਦੇਖ ਲਵੋ ਕਿ ਸਿੱਖਾਂ ਦਾ ਸਭ ਤੋਂ ਵੱਡਾ ਦੁਸ਼ਮਣ ਕੌਣ ਹੈ, ਉਹ ਕਹੇਗਾ ਕਾਂਗਰਸ ਪਾਰਟੀ, ** **, ਗਾਂਧੀ ਪਰਿਵਾਰ, ** ** (ਵਿਘਨ) (ਸ਼ੋਰ) ** **, ** ** (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਪੰਜਾਬ ਦੀ ਅਤੇ ਸਿੱਖਾਂ ਦੀ ਸਭ ਤੋਂ ਵੱਡੀ ਦੁਸ਼ਮਣ ਇਹ ਪਾਰਟੀ ਹੈ। ਇਹ ਕੀ ਪੰਜਾਬ ਦੀਆਂ ਗੱਲਾਂ ਕਰਦੇ ਹਨ ? ਇਹ ਸਿੱਖੀ ਦੀਆਂ ਗੱਲਾਂ ਕਰਦੇ ਹਨ। (ਵਿਘਨ) (ਸ਼ੋਰ) ਇਹ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਸ਼ਾਹ ਦੀਆਂ ਗੱਲਾਂ ਕਰਦੇ ਹਨ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਸਿੱਖ ਕੌਮ, ਪੰਜਾਬੀ ਲੋਕ ਜਿੱਥੇ ਕਿਤੇ ਵੀ ਵਸਦੇ ਹਨ, ਇਨ੍ਹਾਂ ਨੇ ਜੋ ਕੁਝ ਵੀ ਸਿੱਖਾਂ ਨਾਲ ਕੀਤਾ ਹੈ, ਉਹ ਇਨ੍ਹਾਂ ਲੋਕਾਂ ਨੂੰ ਕਦੇ ਮੁਆਫ ਨਹੀਂ ਕਰਨਗੇ। ਮੈਨੂੰ ਮੋਫਰ ਸਾਹਿਬ ਦੱਸ ਦੇਣ ਕਿ ਕੀ ਕਾਂਗਰਸ ਸਿੱਖਾਂ ਦੀ ਕਾਤਲ ਨਹੀਂ ਹੈ? (ਵਿਘਨ) (ਸ਼ੋਰ) ਕੀ ਕਾਂਗਰਸ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ, ਸ੍ਰੀ ਅਕਾਲ ਤਖਤ ਸਾਹਿਬ ਨੂੰ ਨੇਸਤੋ ਨਾਬੂਦ ਨਹੀਂ ਕੀਤਾ ? ਕੀ ਹਜ਼ਾਰਾਂ ਸਿੱਖਾਂ ਨੂੰ ਦਿੱਲੀ ਦੀਆਂ ਗਲੀਆਂ ਵਿੱਚ ਟਾਇਰ ਪਾ ਕੇ ਜ਼ਿੰਦਾ ਨਹੀਂ ਸਾੜਿਆ? (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) (ਵਿਘਨ) (ਸ਼ੋਰ) ਅੱਜ ਉਹ ਇਹ ਗੱਲਾਂ ਕਰਦੇ ਹਨ। ਸਰਦਾਰ ਮੋਫਰ ਨੂੰ ** ** ਆਉਣੀ ਚਾਹੀਦੀ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ। (ਵਿਘਨ) (ਸ਼ੋਰ)

## WALK OUT

** Expunged not recorded as ordered by the Chair.

(ਇਸ ਸਮੇਂ ਸਦਨ ਵਿੱਚ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਤੋਂ ਇਲਾਵਾ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਅਤੇ ਆਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੇ ਮੁੱਦੇ ਤੇ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਦੇ ਰੋਸ ਵਜੋਂ ** ** ਨਾਹਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

## MATTERS RASIED DURING ZERO HOUR AND STATEMENT MADE BY THE MINISTER *(RESUMPTION)*

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ : :** ਸਪੀਕਰ ਸਾਹਿਬ, ਸਿੱਖੀ ਸੋਚ ਨਹੀਂ ਜਾਣੀ ਚਾਹੀਦੀ। ਮੋਫਰ ਸਾਹਿਬ, ਤੁਹਾਡੇ ਵਿੱਚੋਂ ਸਿੱਖੀ ਸੋਚ ਮਰ ਗਈ ਹੈ। ਤੁਹਾਡੇ ਵਿੱਚੋਂ ਬਾਬਾ ਮਰ ਗਿਆ, ਜਿਸ ਦੀ ਤੁਸੀਂ ਗੱਲ ਕਰਦੇ ਹੁੰਦੇ ਸੀ। (ਵਿਘਨ) (ਸ਼ੋਰ)

**Mr. Speaker** : This is Zero Hour, not a lecture hour. (ਵਿਘਨ) (ਸ਼ੋਰ) ਤੁਹਾਨੂੰ ਜ਼ੀਰੋ ਆਵਰ ਲਈ ਟਾਈਮ ਦਿੱਤਾ ਸੀ । ਕੋਈ ਪੁਆਇੰਟ ਉਠਾਉਣਾ ਹੈ ਤਾਂ ਉਠਾ ਲਵੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ।ਸਪੀਕਰ ਸਾਹਿਬ ਉਨ੍ਹਾਂ ਨੇ ਜੋ ਗੱਲ ਕੀਤੀ ਹੈ...

**ਮਾਨਯੋਗ ਸਪੀਕਰ :** ਉਸ ਦਾ ਜਵਾਬ ਤੁਸੀਂ ਦੇ ਦਿੱਤਾ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੋਰ ਹੈ। ਚਲੋ ਮੈਂ ਬਾਅਦ ਵਿੱਚ ਬੋਲ ਲੈਂਦਾ ਹਾਂ।

**ਮਾਨਯੋਗ ਸਪੀਕਰ :** ਨਹੀਂ ਤੁਸੀਂ ਹੁਣੇ ਹੀ ਦੱਸ ਦਿਉ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਕੋਈ ਗੱਲ ਨਹੀਂ ਸਪੀਕਰ ਸਾਹਿਬ, ਗਵਰਨਰ ਐਡਰੈੱਸ ਤੇ ਬੋਲ ਲਵਾਂਗਾ।

**ਮਾਨਯੋਗ ਸਪੀਕਰ :** ਨਹੀਂ ਹੁਣੇ ਹੀ ਕਰ ਲਉ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਉਹ ਸਾਹਮਣੇ ਹੋਣਗੇ ਤਾਂ ਵਾਹਵਾ ਝੰਡ ਪਾਵਾਂਗੇ ਜੀ।

**ਮਾਨਯੋਗ ਸਪੀਕਰ :** ਚਲੋ ਠੀਕ ਹੈ। ਚੀਮਾ ਸਾਹਿਬ ਜੀ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਮਾਨਯੋਗ ਸਪੀਕਰ ਸਾਹਿਬ, ਕੱਲ੍ਹ ਮੋਫਰ ਸਾਹਿਬ ਨੇ ਮੇਰੀ ਗਵਾਹੀ ਪਵਾਉਣ ਦੀ ਕੋਸ਼ਿਸ਼ ਕੀਤੀ ਹੈ। ਕੱਲ੍ਹ ਪਾਣੀਆਂ ਤੇ ਜਿਹੜੀ ਡਿਸਕਸ਼ਨ ਹੋਈ ਸੀ, ਉਸ ਵਿੱਚ ਮੋਫਰ ਸਾਹਿਬ ਨੇ ਕੀ ਕਿਹਾ ਸੀ? ਕਿਉਂਕਿ ਬੜੇ ਗਲਤ ਮੌਕੇ ਮੇਰੀ ਗਵਾਹੀ ਪਵਾਈ ਹੈ । ਇਹ ਪੰਜਾਬ ਦਾ ਬਹੁਤ ਅਹਿਮ ਮੁੱਦਾ ਹੈ, ਇਸ ਕਰਕੇ ਮੈਂ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਮੈਨੂੰ ਬੜੀ ਹੈਰਾਨੀ ਹੋਈ ਹੈ, ਮੋਫਰ ਸਾਹਿਬ ਤੋਂ ਮੈਨੂੰ ਉਮੀਦ ਨਹੀਂ ਸੀ। ਇੱਕ ਤਾਂ ਕੱਲ੍ਹ ਇਨ੍ਹਾਂ ਨੇ ਇਹ ਦਲੀਲ ਦੇਣ ਦੀ ਕੋਸ਼ਿਸ਼ ਕੀਤੀ ਕਿ ਹਰਿਆਣੇ ਦਾ ਵੀ ਰਿਪੇਰੀਅਨ ਰਾਈਟ ਬਣਦਾ ਹੈ ਤੇ ਅਸੀਂ ਗਲਤ ਕਹਿੰਦੇ ਹਾਂ ਕਿ ਇਕੱਲਾ ਪੰਜਾਬ ਦਾ ਰਿਪੇਰੀਅਨ ਰਾਈਟ ਬਣਦਾ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਹ ਗੱਲ ਰਿਕਾਰਡ ਉਤੇ ਹੈ । ਇਨ੍ਹਾਂ ਨੇ ਪੀ.ਟੀ.ਸੀ. ਨਿਊਜ਼ ਚੈਨਲ ਤੇ ਇਹ ਗੱਲ ਕਹੀ। ਦੂਜੀ ਗੱਲ ਇਨ੍ਹਾਂ ਨੇ ਟੈਲੀਵਿਜ਼ਨ ਚੈਨਲ ਉਤੇ, ਜੋ ਕਿ ਅੱਜ ਦੋ ਵਜੇ ਦੁਬਾਰਾ ਟੈਲੀਕਾਸਟ ਹੋਣਾ ਹੈ, ਉੱਥੇ ਇਹ ਦਲੀਲ ਦੇਣ ਦੀ ਕੋਸ਼ਿਸ਼ ਕੀਤੀ ਕਿ 1955 ਵਿੱਚ ਜਿਹੜਾ ਸ਼੍ਰੀ ਗੁਲਜ਼ਾਰੀ ਲਾਲ ਨੰਦਾ ਨੇ ਜਿਹੜਾ ਅੱਠ ਐਮ.ਏ.ਐਫ. ਪਾਣੀ ਰਾਜਸਥਾਨ ਨੂੰ ਦਿੱਤਾ ਸੀ, ਉਸ ਵੇਲੇ ਕੋਈ ਰੌਲਾ ਨਹੀਂ ਸੀ, ਐਵੇਂ ਹੀ ਅਕਾਲੀ ਫਾਲਤੂ ਰੌਲਾ ਪਾਈ ਜਾਂਦੇ ਹਨ। ਜਿਹੜਾ ਸਭ ਤੋਂ ਵੱਡਾ ਡਾਕਾ 1955 ਵਿੱਚ ਉਸ ਸਮੇਂ ਵੱਜਿਆ ਸੀ, ਉਸ ਨੂੰ ਜਸਟੀਫਾਈ ਕਰਨ ਦੀ ਕੋਸ਼ਿਸ਼ ਕੀਤੀ। ਤੀਜਾ ਮੈਨੂੰ ਦੱਸਦਿਆਂ ਸ਼ਰਮ ਆਉਂਦੀ ਹੈ ਕਿ ਇਨ੍ਹਾਂ ਨੇ ਉਸ ਡਿਬੇਟ ਵਿੱਚ ਪੰਜਾਬੀ ਸੂਬੇ ਦਾ ਇਹ ਕਹਿ ਕੇ ਵਿਰੋਧ ਕੀਤਾ ਕਿ ਪੰਜਾਬੀ ਸੂਬਾ ਹੀ ਗਲਤ ਬਣਿਆ ਹੈ। ਅੱਜ ਇਹ ਪੰਜਾਬ ਦੀ ਵਿਧਾਨ ਸਭਾ ਵਿੱਚ ਬੈਠੇ ਹਨ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਸ ਗੱਲ ਕਰਕੇ ਮੈਂ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਜੋ ਇਹ ਗੱਲ ਤੁਸੀਂ ਕੀਤੀ ਹੈ, ਇਸ ਨਾਲ ਬਹੁਤ ਵੱਡਾ ਨੁਕਸਾਨ ਹੋਇਆ ਹੈ

---

** Expunged as ordered by the Chair.

। ਪਹਿਲਾਂ ਅਸੈਂਬਲੀ ਵਿੱਚ ਤੁਸੀਂ ਬਹੁਤ ਵੱਡਾ ਨੁਕਸਾਨ ਕਰਕੇ ਗਏ ਸੀ । ਉਸ ਤੋਂ ਬਾਅਦ ਤੁਸੀਂ ਜਾ ਕੇ ਪਬਲੀਕਲੀ ਵੀ ਪੰਜਾਬ ਦਾ ਜਿਹੜਾ ਸਟੈਂਡ ਹੈ, ਉਸ ਨੂੰ ਗਲਤ ਠਹਿਰਾਉਣ ਦੀ ਕੋਸ਼ਿਸ਼ ਕੀਤੀ ਹੈ। ਤੁਹਾਨੂੰ ਕਦੇ ਵੀ ਇਤਿਹਾਸ ਮਾਫ ਨਹੀਂ ਕਰੇਗਾ। ਇੰਨੀ ਵੱਡੀ ਬਲੰਡਰ ਇਨ੍ਹਾਂ ਨੇ ਕੱਲ੍ਹ ਪੀ.ਟੀ.ਸੀ. ਚੈਨਲ ਤੇ ਕੀਤੀ ਹੈ, ਇਨ੍ਹਾਂ ਨੇ ਮੇਰਾ ਨਾਂ ਲਿਆ ਸੀ ਤੇ ਮੈਂ ਆਪਣੀ ਸਥਿਤੀ ਸਪੱਸ਼ਟ ਕਰ ਦਿੱਤੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਜਦੋਂ ਪੰਜਾਬ ਇਕੱਠਾ ਸੀ, ਉਸ ਵੇਲੇ ਪੰਜਾਬ ਨੂੰ ਸਾਰੇ ਰਿਪੇਰੀਅਨ ਰਾਈਟਸ ਪ੍ਰਾਪਤ ਸੀ। ਸਾਰੇ ਰਿਪੇਰੀਅਨ ਇਕੱਠੇ ਸੀ । ਫਿਰ ਹਰਿਆਣਾ ਅੱਡ ਹੋਇਆ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੈਂਸ ਸਾਹਿਬ ਜੀ । ਪਲੀਜ਼, ਮੋਫਰ ਸਾਹਿਬ, ਇਹ ਕੋਈ ਬਹਿਸ ਦਾ ਪੀਰੀਅਡ ਨਹੀਂ ਹੈ । ਇਹ ਬਹਿਸ ਕਰਨ ਦਾ ਮੌਕਾ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ। ਮੈਂ ਤੁਹਾਡੇ ਰਾਹੀਂ ਗੱਲ ਕਰਨਾ ਚਾਹੁੰਦਾ ਹਾਂ ਕਿ ਮੋਫਰ ਸਾਹਿਬ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੀ ਗੱਲ ਕੀਤੀ ਹੈ ਤੇ ਮੇਰੇ ਭਰਾਵਾਂ ਨੇ ਇਹ ਗੱਲ ਕਹਿ ਕੇ ਡਿਫੈਂਡ ਕਰਨ ਦਾ ਯਤਨ ਕੀਤਾ ਹੈ ਕਿ 1984 ਵਿੱਚ ਸ੍ਰੀ ਅਕਾਲ ਤਖਤ ਸਾਹਿਬ ਤੇ ਹਮਲਾ ਹੋਇਆ (ਵਿਘਨ) (ਸ਼ੋਰ) ਮੈਂ ਆਖਦਾ ਹਾਂ ਕਿ ਮਾੜਾ ਹੋਇਆ ਹੈ, ....... (ਵਿਘਨ) ਸੁਣੋ ਜੀ, ਸੁਣਨ ਦੀ ਆਦਤ ਪਾਓ।

**ਮਾਨਯੋਗ ਸਪੀਕਰ :** ਮੇਰੀ ਗੱਲ ਸੁਣ ਲਓ। (ਵਿਘਨ) (ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੈਂ ਨਹੀਂ ਡਰਦਾ । ਬੈਠ ਕੇ ਸੁਣੋ, ਸੁਣੋ ਤਾਂ ਸਹੀ ਹੁਣ । ਸੱਚ ਸੁਣਨ ਦੀ ਆਦਤ ਪਾਓ, ਸੱਚ ਕੌੜਾ ਹੁੰਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਕਹਿ ਕੇ ਡਿਫੈਂਡ ਕਰਨ ਦਾ ਯਤਨ ਕੀਤਾ ਹੈ ਕਿ 1984 ਵਿੱਚ ਸ੍ਰੀ ਅਕਾਲ ਤਖਤ ਸਾਹਿਬ ਤੇ ਹਮਲਾ ਹੋਇਆ ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਤੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ

[ ਮਾਨਯੋਗ ਸਪੀਕਰ ]

ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ** ** ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।

**Mr. Speaker :** Nothing should be recorded. ਜਿਹੜਾ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਸਿਰਫ ਬੈਂਸ ਸਾਹਿਬ ਦਾ ਰਿਕਾਰਡ ਕਰਨਾ ਹੈ ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਮੈਂ ਕਹਿੰਦਾ ਹਾਂ ਕਿ ਇਹ ਬਹੁਤ ਮਾੜਾ ਹੋਇਆ ਹੈ । (ਵਿਘਨ) (ਸ਼ੋਰ) ਉਹ ਤਾਂ ਬੇਗਾਨੇ ਸੀ, ਉਨ੍ਹਾਂ ਨੂੰ ਸਿੱਖਾਂ ਨੇ, ਸਿੱਖ ਕੌਮ ਨੇ ਅੱਜ ਤੱਕ ਮਾਫ ਨਹੀਂ ਕੀਤਾ। ਮੈਂ ਇਹ ਵੀ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਸਮੁੱਚੇ ਪੰਜਾਬੀਆਂ ਨੇ ਅੱਜ ਤੱਕ ਮਾਫ ਨਹੀਂ ਕੀਤਾ ਤੇ ਜੋ ਕੁਝ ਤੁਹਾਡੀ ਸਰਕਾਰ ਵਿੱਚ ਹੋਇਆ, ਮਾਫ ਤੁਹਾਨੂੰ ਵੀ ਕਿਸੇ ਨੇ ਨਹੀਂ ਕਰਨਾ .......... । (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਕੀ ਤੁਹਾਨੂੰ ਸਾਰਿਆਂ ਤੇ ਪੋਚੇ ਕਰਨ ਲਈ ਰੱਖਿਆ ਹੈ । ਸਾਨੂੰ ਪਤਾ ਹੈ, ਜਿੰਨੇ ਕਿ ਸਾਫ ਸੁਥਰੇ ਹੋ । ਬੈਠ ਜਾਓ । (ਵਿਘਨ) (ਸ਼ੋਰ) ਅਕਾਲੀ ਦਲ ਦੀ ਸਰਕਾਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ ਅਤੇ ਅੱਜ ਤੱਕ ਤੁਹਾਡੇ ਕੋਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਾਤਲ ਫੜਿਆ ਨਹੀਂ ਗਿਆ। ਸੀ. ਬੀ. ਆਈ. ਨੂੰ ਇਨਕੁਆਰੀ ਦੇ ਦਿੱਤੀ ।

**ਮਾਨਯੋਗ ਸਪੀਕਰ :** ਪਲੀਜ਼, ਬੈਂਸ ਸਾਹਿਬ। ਕਮਿਸ਼ਨ ਬੈਠ ਚੁੱਕਾ ਹੈ, ਬੈਂਸ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸੀ. ਬੀ. ਆਈ. ਨੂੰ ਇਨਕੁਆਰੀ ਦੇਣ ਤੋਂ ਪਹਿਲਾਂ ਤੁਹਾਨੂੰ ਰਿਜ਼ਾਈਨ ਕਰਨਾ ਚਾਹੀਦਾ ਸੀ ਕਿ ਅਸੀਂ ਰਿਜ਼ਾਈਨ ਕਰਦੇ ਹਾਂ ।

**ਮਾਨਯੋਗ ਸਪੀਕਰ** : ਬੈਠ ਜਾਓ, ਬੈਂਸ ਜੀ। ਬੈਂਸ ਜੀ, ਤੁਹਾਡਾ ਪੁਆਇੰਟ ਆ ਗਿਆ ਹੈ। ਹਾਂ ਜੀ, ਨੈਕਸਟ ਆਈਟਮ । ਕਾਲ ਅਟੈਨਸ਼ਨ

** Expunged not recorded as ordered by the Chair.

ਮੋਸ਼ਨ । ਮੋਫਰ ਜੀ। (ਵਿਘਨ) (ਸ਼ੋਰ) ਅੱਧਾ ਘੰਟਾ ਹੋ ਗਿਆ ਹੈ ਹੁਣ ਕਾਲ ਅਟੈਨਸ਼ਨ ਮੋਸ਼ਨ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਹੈ, ਡਿਫੈਂਡ ਲਫਜ਼ ਐਕਸਪੰਜ ਕਰਵਾ ਦਿਓ ਜੀ।

**ਮਾਨਯੋਗ ਸਪੀਕਰ :** ਡਿਫੈਂਡ, ਕੀ ਮਤਲਬ ? That is not unparliamentary. (ਵਿਘਨ) (ਸ਼ੋਰ) ਮੈਨੂੰ ਇੱਕ ਮਿੰਟ ਇਨ੍ਹਾਂ ਦੀ ਗੱਲ ਤਾਂ ਸੁਣ ਲੈਣ ਦਿਓ, ਜੇ ਐਕਸਪੰਜ ਕਰਨ ਵਾਲਾ ਹੋਵੇਗਾ ਤਾਂ ਜ਼ਰੂਰ ਕਰਾਂਗਾ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਇਨ੍ਹਾਂ ਨੇ ਗੱਲ ਕੀਤੀ ਹੈ ਕਿ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੇਅਦਬੀ ਦੀਆਂ ਘਟਨਾਵਾਂ ਵਾਪਰੀਆਂ ਹਨ ਔਰ ਸੱਤਾਧਾਰੀ ਪੱਖ ਨੇ ਉਸ ਗੱਲ ਨੂੰ 1984 ਦੇ ਕਤਲੇਆਮ ਨਾਲ, 1984 ਦੇ ਹਮਲਿਆਂ ਨਾਲ ਡਿਫੈਂਡ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਸੀਂ ਇਨ੍ਹਾਂ ਨੂੰ ਐਕਿਊਜ਼ ਕੀਤਾ ਹੈ । ਉਹ ਜਿਹੜੀਆਂ ਘਟਨਾਵਾਂ ਵਾਪਰੀਆਂ ਹਨ, ਚਾਹੇ ਬਰਗਾੜੀ ਦੀ ਘਟਨਾ ਹੈ ਤੇ ਚਾਹੇ ਪੰਜਾਬ ਅੰਦਰ ਕਿਤੇ ਵੀ ਵਾਪਰੀਆਂ ਹਨ, ਹਰ ਸਿੱਖ ਨੂੰ ਦੁੱਖ ਹੈ।

**Mr. Speaker :** That is not unparliamentary, ਹਾਂ ਜੀ, ਮੋਫਰ ਸਾਹਿਬ।

(ਇਸ ਸਮੇਂ ਆਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ, ਸਰਦਾਰ ਸਿਮਰਜੀਤ ਸਿੰਘ ਬੈਂਸ; ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸਰਦਾਰ ਵਿਰਸਾ ਸਿੰਘ ਵਲਟੋਹਾ; ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ), ਸਰਦਾਰ ਹਰਮੀਤ ਸਿੰਘ ਸੰਧੂ ਅਤੇ ਮੁੱਖ ਸੰਸਦੀ ਸਕੱਤਰ, ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ, ਸ਼੍ਰੀ ਦੇਸ ਰਾਜ ਧੁੱਗਾ ਆਪਸ ਵਿੱਚ ਬਿਨਾਂ ਇਜਾਜ਼ਤ ਬਹਿਸ ਕਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤਾ ਗਿਆ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ ।)

**Mr. Speaker :** Nothing should be recorded from both sides. ... Please sit down. ਦੋਨਾਂ ਸਾਈਡਾਂ ਤੋਂ ਕਿਸੇ ਦਾ ਰਿਕਾਰਡ

[ ਸੰਸਦੀ ਮਾਮਲੇ ਮੰਤਰੀ ]

ਨਹੀਂ ਕਰਨਾ। Please sit down. ਬੈਂਸ ਜੀ, ਬੈਠ ਜਾਉ। ਬੈਂਸ ਜੀ, ਰਿਕਾਰਡ ਕੁਝ ਨਹੀਂ ਹੋ ਰਿਹਾ, ਬੈਠ ਜਾਉ। ਮੋਫਰ ਜੀ, ਧਿਆਨ ਦਿਵਾਊ ਨੋਟਿਸ। (ਸ਼ੋਰ) (ਵਿਘਨ.) ਬੈਂਸ ਜੀ, Please sit down.

(ਇਸ ਸਮੇਂ ਆਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ, ਸਰਦਾਰ ਸਿਮਰਜੀਤ ਸਿੰਘ ਬੈਂਸ; ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ- ਸਰਦਾਰ ਵਿਰਸਾ ਸਿੰਘ ਵਲਟੋਹਾ; ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ.)- ਸਰਦਾਰ ਹਰਮੀਤ ਸਿੰਘ ਸੰਧੂ ਅਤੇ ਮੁੱਖ ਸੰਸਦੀ ਸਕੱਤਰ, ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ- ਸ਼੍ਰੀ ਦੇਸ ਰਾਜ ਧੁੱਗਾ ਆਪਸ ਵਿੱਚ ਬਿਨਾਂ ਇਜਾਜ਼ਤ ਬਹਿਸ ਕਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤਾ ਗਿਆ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਸਪੀਕਰ :** ਬੈਂਸ ਜੀ, ਬੈਠ ਜਾਉ। Nothing should be recorded. ਜਦੋਂ ਤੱਕ ਮੈਂ ਅਲਾਓ ਨਹੀਂ ਕਰਦਾ, ਕੁਝ ਵੀ ਰਿਕਾਰਡ ਨਾ ਕੀਤਾ ਜਾਵੇ। Please sit down...... ਬੈਂਸ ਜੀ, ਬੈਠ ਜਾਉ। ...(ਸ਼ੋਰ..ਵਿਘਨ.) Nothing should be recorded. (ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਜਦੋਂ ਤੁਸੀਂ ਉਹ ਗੱਲ ਆਲਰੈਡੀ ਐਡਰੈਸ ਕਰ ਦਿੱਤੀ ਹੈ। (..ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਮੈਂ ਐਕਸਪੰਜ ਕਰ ਸਕਦਾ ਹਾਂ, ਹੋਰ ਕੀ ਕਰ ਸਕਦਾ ਹਾਂ।

**ਮਾਲ ਤੇ ਮੁੜ ਵਸੇਬਾ ਮੰਤਰੀ :** ਇਹ ਫਿਰ ਮੁੜ ਉਹੀ ਗੱਲ ਕਿਉਂ ਚੁੱਕੀ ਜਾਂਦੇ ਹਨ...(ਸ਼ੋਰ..ਵਿਘਨ..)

**ਮਾਨਯੋਗ ਸਪੀਕਰ :** ਮੈਂ ਐਕਸਪੰਜ ਕਰ ਦਿੱਤਾ ਹੈ। ਹੋਰ ਕੀ ਕਰ ਸਕਦਾ ਹਾਂ। ਹਾਂ ਜੀ, ਮਿੱਤਲ ਸਾਹਿਬ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਪੰਜਾਬ ਵਿਚ ਜੋ ਵੀ ਘਟਨਾਵਾਂ ਗੁਰੂ ਗ੍ਰੰਥ ਸਾਹਿਬ ਦੇ ਸਬੰਧ ਵਿਚ ਵਾਪਰੀਆਂ ਹਨ, ਉਨ੍ਹਾਂ ਦੀ ਨਾ ਕੇਵਲ ਸਿੱਖਾਂ ਨੇ ਹੀ ਨਿੰਦਾ ਕੀਤੀ ਹੈ ਬਲਕਿ ਸਾਰੇ ਪੰਜਾਬ ਨੇ ਨਿੰਦਾ ਕੀਤੀ ਹੈ। ਸਾਰੇ ਲੋਕਾਂ ਨੇ

ਉਸ ਦੀ ਨਿੰਦਾ ਕੀਤੀ ਹੈ ਅਤੇ ਅੱਜ ਸਦਨ ਵੀ ਉਸ ਦੀ ਨਿੰਦਾ ਕਰਦਾ ਹੈ। ਇਹ ਗੱਲ ਕਹਿਣਾ ਕਿ ਕੋਈ ਡਿਫੈਂਡ ਕਰਦਾ ਹੈ, ਅਜਿਹਾ ਨਹੀਂ ਹੈ ਤੇ ਅਸੀਂ '84 ਦੇ ਕਤਲੇਆਮ ਦਾ ਤਾਅਨਾ ਦੇ ਕੇ ਡਿਫੈਂਡ ਨਹੀਂ ਕਰਦੇ। ਅਸੀਂ '84 ਦੀਆਂ ਘਟਨਾਵਾਂ ਦੀ ਵੀ ਨਿੰਦਾ ਕਰਦੇ ਹਾਂ ਅਤੇ ਹੁਣ ਦੀਆਂ ਘਟਨਾਵਾਂ ਦੀ ਵੀ ਨਿੰਦਾ ਕਰਦੇ ਹਾਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਸ ਤਰ੍ਹਾਂ ਸੈਂਸਟਿਵ ਇਸ਼ੂ ਨੂੰ ਆਪਣੀ ਅਵਾਜ਼ ਨੂੰ ਉੱਚਾ ਚੁੱਕਣ ਵਾਸਤੇ ਡਿਬੇਟ ਵਿੱਚ ਹੀ ਗੱਲ ਨਾ ਕਰੀਏ । ਪੰਜਾਬ ਵਿਚ ਬੜੀ ਮੁਸ਼ਕਲ ਨਾਲ ਸ਼ਾਂਤੀ ਆਈ ਹੈ। ਜਿਸ ਢੰਗ ਨਾਲ ਪੰਜਾਬ ਸਰਕਾਰ ਨੇ ਨੋਟਿਸ ਲਿਆ ਹੈ, ਉਸ ਉਤੇ ਕਾਰਵਾਈ ਕੀਤੀ ਹੈ- ਜੁਡੀਸ਼ੀਅਲ ਕਮਿਸ਼ਨ ਦੀ ਇਨਕੁਆਰੀ ਬਿਠਾ ਦਿੱਤੀ, ਸਾਰਾ ਕੁਝ ਕਰ ਦਿੱਤਾ। ਮੈਂ ਸਮਝਦਾ ਹਾਂ ਕਿ ਇਨ੍ਹਾਂ ਮੁੱਦਿਆਂ ਨੂੰ ਰੇਜ਼ ਨਹੀਂ ਕਰਨਾ ਚਾਹੀਦਾ। ਅਸੀਂ ਕੇਵਲ ਰਾਜਨੀਤੀ ਵਾਸਤੇ ਅਤੇ ਵੋਟ ਬੈਂਕ ਵਾਸਤੇ ਇਸ ਤਰ੍ਹਾਂ ਦੇ ਸੈਂਸਟਿਵ ਇਸ਼ੂ ਹਾਊਸ ਵਿੱਚ ਨਾ ਲੈ ਕੇ ਆਈਏ । ਮੈਂ ਤਾਂ ਇੰਨੀ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੈਂ ਇਕ ਹੋਰ ਖੁਸ਼ੀ ਦੀ ਗੱਲ ਦੱਸਦਾ ਹਾਂ ਕਿ ਪੰਜਾਬ ਵਾਸਤੇ ਇਕ ਹੋਰ ਚੰਗਾ ਫੈਸਲਾ ਕੱਲ੍ਹ ਮੋਦੀ ਸਾਹਿਬ ਦੀ ਸਰਕਾਰ ਨੇ ਕੀਤਾ ਹੈ। ਐਸ.ਜੀ.ਪੀ.ਸੀ. ਦੀ ਇਲੈਕਸ਼ਨ ਵਿਚ ਪੰਜਾਬੀ ਅਤੇ ਖਾਸ ਕਰਕੇ ਸਿੱਖਾਂ ਦਾ ਇਤਨੀ ਦੇਰ ਦਾ ਸਹਿਜਧਾਰੀਆਂ ਦਾ ਮਸਲਾ ਸੀ, ਉਸ ਦਾ ਵੀ ਮੋਦੀ ਸਾਹਿਬ ਦੀ ਸਰਕਾਰ ਨੇ ਕੱਲ੍ਹ ਕੈਬਨਿਟ ਵਿਚ ਫੈਸਲਾ ਕਰ ਦਿੱਤਾ ਹੈ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕੇਂਦਰ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਪੰਜਾਬ ਨੂੰ ਸ਼ਾਂਤੀ ਵੱਲ ਤੋਰਨ ਵਾਸਤੇ ਉਨ੍ਹਾਂ ਨੇ ਇਕ ਬਹੁਤ ਵੱਡਾ ਫੈਸਲਾ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸ ਵਾਸਤੇ ਮੋਦੀ ਸਾਹਿਬ ਦਾ ਅਤੇ ਉਨ੍ਹਾਂ ਦੀ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ।

---

## CALLING ATTENTION NOTICE UNDER RULE 66

## (No. 3)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ । ਇੰਗਲਿਸ਼ ਵਰਸ਼ਨ ਤਾਂ ਮੇਰੇ ਕੋਲ ਆ ਗਿਆ ਸੀ ਪਰ ਪੰਜਾਬੀ ਵਰਸ਼ਨ ਮੈਨੂੰ ਨਹੀਂ ਮਿਲਿਆ ।

[ ਸਿੰਜਾਈ ਮੰਤਰੀ ]

**ਮਾਨਯੋਗ ਸਪੀਕਰ :** ਰਿਪਲਾਈ ਤੁਹਾਡੇ ਕੋਲ ਪੰਜਾਬੀ ਵਿੱਚ ਆ ਗਿਆ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਮੈਂ ਇਹ ਇੰਗਲਿਸ਼ ਵਿੱਚ ਪੜ੍ਹ ਦਿਆਂ ? ਮੈਂ ਇੰਗਲਿਸ਼ ਵਿੱਚ ਪੜ੍ਹ ਦਿੰਦਾ ਹਾਂ ।

**SARDAR AJIT INDER SINGH MOFAR :** Sir, I beg to draw the attention of the Government towards a matter of urgent public importance, namely the recent breaches in canals in district of Mansa and Bhatinda. There has been a great loss to the crops of the farmers. The farmers of the area are in a deep distress because of the loss of their crops. The Government has not even announced any compensation to the affected farmers. There is a great resentment amongst the farmers of this area over this issue.

Keeping in view the obvious and urgent importance of the matter, the Minister concerned may please be asked to make a statement on the floor of the House.

**ਸਿੰਜਾਈ ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ਸਪੀਕਰ ਸਾਹਿਬ, ਮਿਤੀ 5.3.2016 ਦੀ ਸ਼ਾਮ ਨੂੰ ਮਾਨਸਾ ਅਤੇ ਬਠਿੰਡਾ ਜ਼ਿਲ੍ਹੇ ਵਿੱਚ ਲਗਾਤਾਰ ਵਰਖਾ ਹੋਈ । ਇਹ ਵਰਖਾ 5 ਐਮ ਐਮ ਤੋਂ 10 ਐਮ ਐਮ ਤੱਕ ਜਵਾਹਰਕੇ, ਭੀਖੀ, ਸਾਹੋਕੇ, ਤਲਵੰਡੀ, ਰਾਮਾ, ਰਾਮ ਨਗਰ, ਜੋਧਪੁਰ, ਕੋਟ ਬਖਤੂ, ਸੰਘਰੇੜੀ, ਰਾਮ ਨਗਰ ਭੱਠਲਾ ਤੇ ਹੋਈ । ਇਸ ਇਲਾਕੇ ਦੀਆਂ ਲਗਭਗ 550 ਕਿਲੋਮੀਟਰ ਤੋਂ ਵੀ ਵੱਧ ਲੰਬੀਆਂ ਚੈਨਲਾਂ ਵਿੱਚ ਪਾਣੀ ਫੁੱਲ ਸਪਲਾਈ ਤੇ ਚੱਲ ਰਿਹਾ ਸੀ ਅਤੇ ਟੇਲਾਂ ਦੀ ਦੂਰ-ਦੁਰਾਡੇ ਹਰਿਆਣਾ ਰਾਜ ਦੀ ਹੱਦ ਤੱਕ ਪੂਰਤੀ ਹੋ ਰਹੀ ਸੀ । ਲਗਾਤਾਰ ਮੀਂਹ ਪੈਣ ਕਾਰਨ ਕਿਸਾਨਾਂ ਦੀ ਪਾਣੀ ਦੀ ਮੰਗ ਇਕੋ ਦਮ ਨਿਲ ਹੋ ਗਈ ਜਿਸ ਕਰਕੇ ਕਿਸਾਨਾਂ ਨੇ ਮੋਘੇ ਬੰਦ ਕਰ ਦਿੱਤੇ । ਇੱਥੋਂ ਤੱਕ ਕਿ ਮੁੱਖ ਕੋਟਲਾ ਬਰਾਂਚ ਦੇ ਸਿੱਧੇ ਮੋਘੇ ਵੀ ਬੰਦ ਕਰ ਦਿੱਤੇ । ਚੈਨਲਾਂ ਵਿੱਚ ਪਾਣੀ ਓਵਰ ਫਲੋ ਦੀ ਸਥਿਤੀ ਵਿੱਚ ਆ ਗਿਆ ।

ਕੋਟਲਾ ਬਰਾਂਚ ਹੈਡ ਤੋਂ ਟੇਲ ਦੀ ਲੰਬਾਈ 130 ਕਿਲੋਮੀਟਰ ਹੈ। ਇਸ ਵਿੱਚ ਚਲਿਆ ਹੋਇਆ ਪਾਣੀ ਬੰਦ ਹੋਣ ਤੇ ਲਗਭਗ 72 ਘੰਟੇ ਦਾ ਸਮਾਂ ਲੱਗਦਾ ਹੈ । ਚੈਨਲਾਂ ਵਿੱਚ ਪਾਣੀ ਸੰਭਾਲਣ ਲਈ ਨਹਿਰੀ ਵਿਭਾਗ ਦੇ ਅਫਸਰਾਂ ਅਤੇ ਕਰਮਚਾਰੀਆਂ ਵੱਲੋਂ ਦਿਨ-ਰਾਤ ਪੈਟਰੋਲਿੰਗ ਵਧਾ ਕੇ ਲਗਾਤਾਰ ਮੋਘੇ ਖੁਲ੍ਹਵਾਏ ਗਏ ਜਿਸ ਨਾਲ ਗੰਭੀਰ ਸਥਿਤੀ ਪੈਦਾ ਹੋਣ ਤੋਂ ਬਚਾਅ ਲਈ ਗਈ । ਮੁੱਖ ਨਹਿਰ ਕੋਟਲਾ ਬਰਾਂਚ ਨੂੰ ਟੁੱਟਣ ਤੋਂ ਬਚਾਇਆ ਗਿਆ । ਜ਼ਿਲ੍ਹਾ ਮਾਨਸਾ ਅਧੀਨ ਮੂਸਾ ਬਰਾਂਚ ਜੋ ਕਿ ਭੀਖੀ ਰਜਵਾਹੇ ਵਿੱਚੋਂ ਪਿੰਡ ਫਰਮਾਹੀ ਕੋਲ ਨਿਕਲਦੀ ਹੈ, ਵਿੱਚ ਪਿੰਡ ਜਵਾਹਰਕੇ ਨੇੜੇ 20 ਫੁੱਟ ਦਾ ਪਾੜ ਪਿਆ ਜਿਸ ਨਾਲ ਪਿੰਡ ਜਵਾਹਰਕੇ ਦੇ ਲਗਪਗ 50 ਏਕੜ ਰਕਬੇ ਵਿੱਚ ਪਾਣੀ ਫੈਲਿਆ ਪਰੰਤੂ ਪਾਣੀ ਪਿੰਡ ਦੇ ਛੱਪੜ ਵਿੱਚ ਇਕੱਠਾ ਹੋਇਆ । ਲਗਭਗ 3 ਕਿੱਲਿਆਂ ਵਿੱਚ ਸਬਜ਼ੀ ਅਤੇ ਫਸਲ ਦਾ ਨੁਕਸਾਨ ਹੋਇਆ ਹੈ । ਇਹ ਨੱਕਾ ਮਿਤੀ 5.3.2016 ਦੀ ਰਾਤ ਨੂੰ 11.00 ਵਜੇ ਹੋਇਆ ਅਤੇ ਚਲਦੀ ਨਹਿਰ ਵਿੱਚ ਲੋਕਾਂ ਦੀ ਮਦਦ ਨਾਲ ਪੂਰ ਦਿੱਤਾ ਗਿਆ ਕਿਉਂਕਿ ਚੈਨਲਾਂ ਵਿੱਚ ਚੱਲ ਰਹੇ ਪਾਣੀ ਨੂੰ ਹਿੱਸੇਦਾਰਾਂ ਵੱਲੋਂ ਨਾ ਵਰਤ ਕੇ ਮੋਘੇ ਬੰਦ ਕੀਤੇ ਗਏ ਜਿਸ ਨਾਲ ਕੋਟਲਾ ਬਰਾਂਚ ਦੇ ਫਰੀ ਬੋਰਡ ਵਿੱਚ ਵੀ ਪਾਣੀ ਚੱਲਿਆ ਅਤੇ ਇਸ ਦੀ ਟੇਲ ਕੋਟ ਬਖਤੂ ਜੋ ਕਿ ਹੈੱਡ ਤੋਂ 130 ਕਿਲੋਮੀਟਰ ਦੂਰ ਹੈ, ਦੀ ਐਸਕੇਪ ਜਿਸ ਨੂੰ 'ਰੱਦ ਨਹਿਰ' ਵੀ ਕਹਿੰਦੇ ਹਨ, ਰਾਹੀਂ ਲਗਭਗ 150 ਤੋਂ 200 ਕਿਊਸਿਕ ਪਾਣੀ ਨਿਕਲ ਕੇ ਖਾਲੀ ਇਲਾਕਿਆਂ ਵਿੱਚ ਚਲਿਆ ਗਿਆ । ਇਹ ਰੱਦ ਨਹਿਰ 460000 ਫੁੱਟ ਕੋਲੋਂ ਬਠਿੰਡਾ ਜ਼ਿਲ੍ਹੇ ਦੇ ਪਿੰਡ ਫੱਲੜ ਕੋਲ ਟੁੱਟੀ ਜਿਸ ਨਾਲ ਪਿੰਡ ਫੱਲੜ ਦੇ ਲਗਭਗ 100 ਏਕੜ ਅਤੇ ਪਿੰਡ ਪੱਕਾ ਦੇ ਲਗਭਗ 50 ਏਕੜ ਰਕਬੇ ਵਿੱਚ ਪਾਣੀ ਪਿਆ । ਉਪਲਬਧ ਸੂਚਨਾ ਅਨੁਸਾਰ ਫਸਲਾਂ ਦਾ ਕੋਈ ਬਹੁਤ ਨੁਕਸਾਨ ਨਹੀਂ ਹੋਇਆ ਹੈ ।

ਇਸੇ ਤਰ੍ਹਾਂ ਘੱਗਰ ਬਰਾਂਚ ਸਿਸਟਮ ਨਹਿਰਾਂ / ਮਾਈਨਰਾਂ ਵਿੱਚ ਪਾਣੀ ਫੁੱਲ ਸਪਲਾਈ ਲੈਵਲ ਤੋਂ ਵੱਧ ਚਲਿਆ ਜਿਸ ਕਾਰਨ ਜ਼ਿਲ੍ਹਾ ਮਾਨਸਾ ਅਧੀਨ ਬੁਢਲਾਡਾ ਬ੍ਰਾਂਚ ਦੀ ਬੁਰਜੀ 104900 / ਖੱਬਾ ਤੇ 110 ਫੁੱਟ ਦਾ ਪਾੜ ਪਿਆ ਜਿਸ ਨਾਲ ਪਿੰਡ ਫੁਲੂਵਾਲਾ ਡੋਡ ਅਤੇ ਰਾਮਨਗਰ ਭੱਠਲਾਂ ਦੇ 20-25 ਏਕੜਾਂ ਵਿੱਚ ਪਾਣੀ ਫੈਲ ਗਿਆ ਪਰ ਫਸਲਾਂ ਨੂੰ ਕੋਈ ਨੁਕਸਾਨ ਨਹੀਂ ਹੋਇਆ । ਇਹ ਬਰੀਚ ਚਲਦੇ ਪਾਣੀ ਵਿੱਚ ਬੰਦ ਕਰ ਦਿੱਤੀ ਗਈ ਅਤੇ ਕੰਢਿਆਂ ਨੂੰ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਮਜ਼ਬੂਤ ਕੀਤਾ ਜਾ ਰਿਹਾ ਹੈ । ਇਸੇ ਤਰ੍ਹਾਂ ਜ਼ਿਲ੍ਹਾ ਮਾਨਸਾ ਅਧੀਨ ਕਿਸ਼ਨਗੜ੍ਹ ਬ੍ਰਾਂਚ ਦੀ ਬੁਰਜੀ 32530 / ਖੱਬਾ ਤੇ ਪੈਂਦੇ ਪਿੰਡ ਦਿਆਲਪੁਰਾ, ਦਲੇਲਵਾਲਾ ਬ੍ਰਾਂਚ ਦੀ ਬੁਰਜੀ 13750 / ਸੱਜਾ ਤੇ ਪੈਂਦੇ ਪਿੰਡ ਦਲੇਲਵਾਲਾ, ਢੁਡਾਲ ਬ੍ਰਾਂਚ ਦੀ ਬੁਰਜੀ 13800 / ਖੱਬਾ ਤੋਂ ਪੈਂਦੇ ਪਿੰਡ ਫਰੀਦਕੇ ਅਤੇ ਬੋਹਾ ਡਾਊਨ ਦੀ ਬੁਰਜੀ 11350 / ਸੱਜਾ ਤੇ ਪੈਂਦੇ ਪਿੰਡ ਨੰਦਗੜ੍ਹ ਇਨ੍ਹਾਂ ਪਿੰਡਾਂ ਵਿੱਚ ਲਗਭਗ 4 ਤੋਂ 5 ਏਕੜਾਂ ਵਿੱਚ ਪਾਣੀ ਫੈਲ ਗਿਆ । ਇਨ੍ਹਾਂ ਨਹਿਰਾਂ / ਮਾਈਨਰਾਂ ਤੇ ਹੋਏ ਨੱਕਿਆਂ ਨੂੰ ਜ਼ਿਮੀਂਦਾਰਾਂ ਤੇ ਫੀਲਡ ਗੈਂਗ ਦੀ ਮਦਦ ਨਾਲ ਚਲਦੇ ਪਾਣੀ ਵਿੱਚ ਬੰਦ ਕਰ ਦਿੱਤਾ ਗਿਆ ਹੈ ਅਤੇ ਕੰਢਿਆਂ ਨੂੰ ਮਜ਼ਬੂਤ ਕੀਤਾ ਜਾ ਰਿਹਾ ਹੈ ।

ਇਸ ਤੋਂ ਇਲਾਵਾ ਜ਼ਿਲ੍ਹਾ ਬਠਿੰਡਾ ਵਿੱਚ ਮਿਤੀ 04, 05 ਅਤੇ 06 ਮਾਰਚ, 2016 ਨੂੰ ਹੋਈ ਬਰਸਾਤ, ਹਨੇਰੀ ਅਤੇ ਝੱਖੜ ਕਾਰਨ ਜ਼ਿਮੀਂਦਾਰਾਂ ਵੱਲੋਂ ਮੋਘੇ ਬੰਦ ਕਰਨ ਕਰਕੇ ਜ਼ਿਲ੍ਹਾ ਬਠਿੰਡਾ ਵਿੱਚ ਮਹਿਤਾ ਮਾਈਨਰ ਦੋ ਥਾਂਵਾਂ ਤੋਂ ਅਤੇ ਦਿਉਨ ਮਾਈਨਰ ਅਤੇ ਜੈ ਸਿੰਘ ਵਾਲਾ ਮਾਈਨਰ ਇੱਕ ਇੱਕ ਥਾਂ ਤੋਂ ਬਰੀਚ ਹੋ ਗਈਆਂ ਹਨ । ਉਕਤ ਮਿਸਹੈਪ / ਬਰੀਚਾਂ ਕਾਰਨ ਫਸਲਾਂ ਦੇ ਨੁਕਸਾਨ ਦਾ ਪਤਾ ਲਗਾਇਆ ਜਾ ਰਿਹਾ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਕਾਫੀ ਡਿਟੇਲ ਵਿੱਚ ਇਨ੍ਹਾਂ ਨੇ ਸਾਰੀ ਰਿਪੋਰਟ ਦੇ ਦਿੱਤੀ ਹੈ। ਗੱਲ ਇਹ ਹੈ ਕਿ ਆਫਤਾਂ ਬਹੁਤ ਆ ਜਾਂਦੀਆਂ ਹਨ ਪਰ ਜੇ ਉਸ ਨੂੰ ਪਹਿਲਾਂ ਹੀ ਆਪਾਂ ਕੰਟਰੋਲ ਕਰ ਲਈਏ ਤਾਂ ਕਾਫੀ ਨੁਕਸਾਨ ਹੋਣੋਂ ਬਚ ਸਕਦਾ ਹੈ। ਪਹਿਲਾਂ ਹੀ ਕਿਸਾਨ ਬਹੁਤ ਮਾਰ ਥੱਲੇ ਹਨ। ਮੈਂ ਮੰਤਰੀ ਸਾਹਿਬ ਤੋਂ ਦੋ ਗੱਲਾਂ ਦੀ ਮੰਗ ਕਰਦਾ ਹਾਂ। ਇੱਕ ਤਾਂ ਜਿਹੜੀ ਇਨ੍ਹਾਂ ਨੇ ਮੂਸਾ ਬਰਾਂਚ ਦੀ ਗੱਲ ਕੀਤੀ ਹੈ, ਉਹ ਘੱਗਰ ਦਰਿਆ ਤੋਂ ਟੱਪਦੀ ਹੈ। ਘੱਗਰ ਦਰਿਆ ਦੇ ਨਾਲ ਹੀ ਸਰਹੰਦ ਡਰੇਨ ਜਾ ਰਹੀ ਹੈ। ਉਹ ਸਰਹੰਦ ਡਰੇਨ ਜਾ ਕੇ ਘੱਗਰ ਵਿੱਚ ਪੈ ਜਾਂਦੀ ਹੈ, ਉਥੇ ਅਸਕੇਪ ਨਹੀਂ ਹੈ। ਜੇ ਅਸਕੇਪ ਹੋ ਜਾਵੇ ਤਾਂ 100-200 ਪਿੰਡ ਨੂੰ ਬਚਤ ਹੁੰਦੀ ਹੈ ਕਿਉਂਕਿ ਮੋਘੇ ਬੰਦ ਕਰਨ ਨੂੰ 72 ਘੰਟੇ ਲਗਦੇ ਹਨ, ਪਾਣੀ ਡਾਊਨ ਹੋਣ ਨੂੰ ਇੰਨਾ ਸਮਾਂ ਲੱਗ ਜਾਂਦਾ ਹੈ। ਜਾਂ ਸਿਸਟਮ ਇਸ ਤਰ੍ਹਾਂ ਦਾ ਹੋਵੇ, ਇਹ ਆਪਣੇ ਚੀਫ ਇੰਜੀਨੀਅਰਜ਼ ਨੂੰ ਹਦਾਇਤ ਕਰਨ, ਜਦੋਂ ਇਕਦਮ ਬਾਰਸ਼ ਜ਼ਿਆਦਾ ਹੋ ਜਾਵੇ ਜਾਂ ਕੁਝ ਹੋਰ ਹੋ ਜਾਵੇ, ਜਿਵੇਂ ਭਾਖੜਾ ਡੈਮ ਵਿਚੋਂ ਆਪਾਂ ਉਸੇ ਵੇਲੇ ਪਾਣੀ ਛੱਡ ਦਿੰਦੇ ਹਾਂ, ਰੋਕ ਦਿੰਦੇ ਹਾਂ, ਇੱਥੇ ਵੀ ਪਹਿਲਾਂ ਹੀ ਪਾਣੀ ਰੋਕ ਦਿੱਤਾ ਜਾਵੇ

। ਦੂਸਰਾ, ਮੈਂ ਇਨ੍ਹਾਂ ਕੋਲੋਂ ਮੰਗ ਕਰਦਾ ਹਾਂ ਕਿ ਮੰਦਰਾਂ ਕੋਲ, ਜਿਹੜਾ ਲਾਸਟ ਵਿੱਚ ਇਨ੍ਹਾਂ ਨੇ ਦੱਸਿਆ ਹੈ, ਉਥੇ ਵੀ ਉਹੀ ਡਰੇਨ ਆਉਂਦੀ ਹੈ। ਜੇ ਉਥੇ ਅਸਕੇ ਪ ਬਣ ਜਾਵੇ ਤਾਂ ਉਥੇ ਵੀ 200-250 ਪਿੰਡਾਂ ਦੀ ਬਚਤ ਹੋ ਸਕਦੀ ਹੈ। ਸਿਮੀਲਰਲੀ ਜੋ ਬਠਿੰਡੇ ਵਿੱਚ ਨੁਕਸਾਨ ਹੋਇਆ, ਕੁਛ ਇਨ੍ਹਾਂ ਨੇ ਮੰਨਿਆ ਹੈ ਕਿ ਸਬਜ਼ੀਆਂ ਵਗੈਰਾ ਦਾ ਹੋਇਆ ਹੈ, ਜਿੰਨਾ ਵੀ ਨੁਕਸਾਨ ਹੋਇਆ ਹੈ, ਉਹ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਾਂਗਾ ਕਿ ਕੀ ਉਨ੍ਹਾਂ ਦਾ ਮੁਆਵਜ਼ਾ ਆਪਾਂ ਦੇਵਾਂਗੇ ਜਾਂ ਨਹੀਂ ਦੇਵਾਂਗੇ ਔਰ ਇਹ ਅਸਕੇਪਾਂ ਆਪਾਂ ਬਣਾ ਦੇਵਾਂਗੇ ਜਾਂ ਨਹੀਂ ਬਣਾ ਦੇ ਵਾਂਗੇ, ਇਸ ਦੀ ਹਾਊਸ ਨੂੰ ਸ਼ਿਓਰਟੀ ਦੇ ਦੇਣ।

**ਮੰਤਰੀ :** ਸਪੀਕਰ ਸਾਹਿਬ, ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨੇ ਇਹ ਸਾਰਾ ਸਰਵੇ ਕਰਨਾ ਹੁੰਦਾ ਹੈ। ਇਸ ਦੇ ਬਾਰੇ ਵਿਚਾਰ ਲਿਆ ਜਾਵੇਗਾ।

---

## PRESENTATION OF REPORTS

**ਮਾਨਯੋਗ ਸਪੀਕਰ :** ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨਾ। ਸਰਦਾਰ ਮਹੇਸ਼ਇੰਦਰ ਸਿੰਘ, ਸਰਕਾਰੀ ਕਾਰੋਬਾਰ ਕਮੇਟੀ ਦੇ ਸਭਾਪਤੀ ਰਿਪੋਰਟਾਂ ਪੇਸ਼ ਕਰਨ।

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਮਹੇਸ਼ਇੰਦਰ ਸਿੰਘ) :** ਸ਼੍ਰੀਮਾਨ ਜੀ, ਮੈਂ

i) ਪੰਜਾਬ ਐਗਰੋ ਫੂਡਗ੍ਰੇਨਜ਼ ਕਾਰਪੋਰੇਸ਼ਨ ਲਿਮਟਿਡ, ਪੰਜਾਬ ਰਾਜ ਵੇਅਰਹਾਊਸਿੰਗ ਕਾਰਪੋਰੇਸ਼ਨ ਲਿਮਟਿਡ, ਪੰਜਾਬ ਰਾਜ ਗ੍ਰੇਨਜ਼ ਪ੍ਰਕਿਓਰਮੈਂਟ ਕਾਰਪੋਰੇਸ਼ਨ ਲਿਮਟਿਡ ਅਤੇ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਨਾਲ ਸੰਬੰਧਿਤ ਸਾਲਾਂ 2008-09, 2010-11, 2011-12 ਅਤੇ 2012-13 (ਵਪਾਰਕ) ਲਈ ਸਰਵਜਨਿਕ ਖੇਤਰ ਦੇ ਅਦਾਰਿਆਂ (ਸਮਾਜਿਕ, ਆਮ ਅਤੇ ਆਰਥਿਕ ਖੇਤਰ) ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ ਵਿੱਚ ਆਉਂਦੇ ਪੈਰ੍ਹਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 112ਵੀਂ ਰਿਪੋਰਟ ;

ii) ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਨਾਲ ਸੰਬੰਧਿਤ ਸਾਲਾਂ

2008-09, 2010-11 ਅਤੇ 2012-13 (ਵਪਾਰਕ) ਲਈ ਸਾਰਵਜਨਿਕ ਖੇਤਰ ਦੇ ਅਦਾਰਿਆਂ (ਸਮਾਜਿਕ, ਆਮ ਅਤੇ ਆਰਥਿਕ ਖੇਤਰ) ਤੇ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ ਵਿੱਚ ਆਉਂਦੇ ਆਡਿਟ ਪੈਰ੍ਹਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 113ਵੀਂ ਰਿਪੋਰਟ ;

iii) ਸਾਲ 2015-16 ਲਈ ਪੰਜਾਬ ਐਗਰੋ ਫੂਡ ਗ੍ਰੇਨਜ਼ ਕਾਰਪੋਰੇਸ਼ਨ ਲਿਮਟਿਡ ਦੇ ਆਮ ਕੰਮ-ਕਾਰ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 114ਵੀਂ ਰਿਪੋਰਟ ; ਅਤੇ

iv) ਸਾਲ 2015-16 ਲਈ ਪੰਜਾਬ ਪਾਣੀ ਦੀ ਸਪਲਾਈ ਅਤੇ ਮਲ ਨਿਕਾਸ ਬੋਰਡ ਦੇ ਆਮ ਕੰਮ-ਕਾਰ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 115ਵੀਂ ਰਿਪੋਰਟ ; ਪੇਸ਼ ਕਰਦਾ ਹਾਂ।

---------

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸ਼੍ਰੀ ਮਦਨ ਮੋਹਨ ਮਿੱਤਲ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ

1) ਸਾਲ 2011-12 ਲਈ ਅੰਮ੍ਰਿਤਸਰ ਹੋਟਲ ਲਿਮਟਿਡ ਦੀ 9ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

2) ਸਾਲ 2011-12 ਲਈ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਦੀ 29ਵੀਂ ਸਾਲਾਨਾ ਲੇਖੇ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਐਕਟ, 1955 ਦੀ ਧਾਰਾ 28 ਅਧੀਨ ਲੋੜੀਂਦਾ ਹੈ।

3) ਸਾਲ 2011-12 ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ

ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4) ਸਾਲ 2011-12 ਲਈ ਪੰਜਾਬ ਜਲ ਸਰੋਤ ਪ੍ਰਬੰਧਨ ਅਤੇ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 41ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5) ਸਾਲ 2013-14 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਅਤੇ ਆਡਿਟ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 104(4) ਅਧੀਨ ਲੋੜੀਂਦਾ ਹੈ।

---

## MOTION OF THANKS AND DISCUSSION ON GOVERNOR'S ADDRESS

**ਮਾਨਯੋਗ ਸਪੀਕਰ :** ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਬਹਿਸ। ਬੀਬੀ ਜਗੀਰ ਕੌਰ ਜੀ ਮਤਾ ਪੇਸ਼ ਕਰਨ।

**ਬੀਬੀ ਜਗੀਰ ਕੌਰ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

> "ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 8 ਮਾਰਚ, 2016 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ ।"

**ਮਾਨਯੋਗ ਸਪੀਕਰ :** ਸ਼੍ਰੀ ਮਨੋਰੰਜਨ ਕਾਲੀਆ, ਐਮ.ਐਲ.ਏ. ਦੀ ਥਾਂ ਤੇ ਹੁਣ ਸ਼੍ਰੀ ਕੇ. ਡੀ. ਭੰਡਾਰੀ, ਐਮ.ਐਲ.ਏ. ਮਤੇ ਦੀ ਪ੍ਰੋੜ੍ਹਤਾ ਕਰਨਗੇ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ (ਸ਼੍ਰੀ ਕੇ.ਡੀ. ਭੰਡਾਰੀ) :** ਸ਼੍ਰੀਮਾਨ ਜੀ, ਮੈਂ ਬੀਬੀ ਜਗੀਰ ਕੌਰ ਜੀ ਵੱਲੋਂ ਰੱਖੇ ਗਏ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸਤਾਵ ਪੇਸ਼ ਕੀਤਾ -

[ ਬੀਬੀ ਜਗੀਰ ਕੌਰ ]

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 8 ਮਾਰਚ, 2016 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ ।"

**ਮਾਨਯੋਗ ਸਪੀਕਰ :** ਪਹਿਲਾਂ ਜੋ ਟਾਈਮ ਹੈ, ਮੈਂ ਉਸ ਬਾਰੇ ਦੱਸ ਦਿੰਦਾ ਹਾਂ। ਟਾਈਮ ਇਸ ਤਰ੍ਹਾਂ ਹੈ, ਐਸ.ਏ.ਡੀ. ਦੇ ਕੁੱਲ 60 ਮੈਂਬਰ ਹਨ, ਉਨ੍ਹਾਂ ਲਈ ਤਿੰਨ ਘੰਟੇ ਪੰਜ ਮਿੰਟ; ਬੀ.ਜੇ.ਪੀ. ਦੇ 12 ਮੈਂਬਰ ਹਨ, ਉਨ੍ਹਾਂ ਲਈ 37 ਮਿੰਟ; ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਦੋ ਘੰਟੇ ਨੌਂ ਮਿੰਟ (129 ਮਿੰਟ), ਅਜ਼ਾਦ ਤਿੰਨ ਮੈਂਬਰਜ਼ ਲਈ 9 ਮਿੰਟ ਹਨ। ਹਾਂ ਜੀ, ਬੀਬੀ ਜਗੀਰ ਕੌਰ ਜੀ ਬਹਿਸ ਸ਼ੁਰੂ ਕਰੋ।

**ਬੀਬੀ ਜਗੀਰ ਕੌਰ (ਭੁਲੱਥ) :** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪ ਜੀ ਦਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਗਵਰਨਰ ਸਾਹਿਬ ਵੱਲੋਂ 8 ਮਾਰਚ, 2016 ਨੂੰ ਜੋ ਇਸ ਸਦਨ ਵਿਚ ਭਾਸ਼ਣ ਦਿੱਤਾ ਗਿਆ, ਉਹ ਮਤਾ ਪੇਸ਼ ਕਰਨ ਉਪਰੰਤ ਉਸ ਉਤੇ ਬੋਲਣ ਦੀ ਇਜਾਜ਼ਤ ਦਿੱਤੀ ਹੈ। ਮੈਂ ਗਵਰਨਰ ਸਾਹਿਬ ਦਾ ਕੁਝ ਸ਼ਬਦਾਂ ਵਿੱਚ ਧੰਨਵਾਦ ਕਰਨਾ ਚਾਹੁੰਦੀ ਹਾਂ । ਪੰਜਾਬ ਵਿੱਚ ਸਾਲ 2012 ਤੋਂ ਲੈ ਕੇ ਹੁਣ ਤੱਕ ਬਣਾਈਆਂ ਗਈਆਂ ਨੀਤੀਆਂ ਤੇ ਪ੍ਰੋਗਰਾਮ ਵਿੱਚ ਸ਼ਾਂਤੀ, ਫਿਰਕੂ ਭਾਈਚਾਰਾ ਤੇ ਰਾਜ ਦੇ ਸਰਬਪੱਖੀ ਵਿਕਾਸ ਦੀ ਉਚੇਚੇ ਤੌਰ ਉਤੇ ਗਵਰਨਰ ਸਾਹਿਬ ਨੇ ਜਿਥੇ ਸਰਾਹੁਣਾ ਕੀਤੀ ਉਥੇ ਸਰਕਾਰ ਦੀ ਕਾਰਗੁਜ਼ਾਰੀ ਉਤੇ ਤਸੱਲੀ ਪ੍ਰਗਟ ਕਰਦਿਆਂ ਹੋਇਆਂ ਸਰਕਾਰ ਦੀ ਸ਼ਲਾਘਾ ਕੀਤੀ । ਇਸ ਤਸਵੀਰ ਨੂੰ ਉਨ੍ਹਾਂ ਨੇ ਪਿਛਲੀਆਂ ਹੋਈਆਂ ਕਾਮਯਾਬੀਆਂ ਤੋਂ ਆਪਣੇ ਭਾਸ਼ਣ ਵਿਚ ਦਰਸਾਇਆ ਹੈ ਕਿ ਲਗਾਤਾਰ ਸਾਲ 2012 ਤੋਂ ਹੁਣ ਤੱਕ ਬਹੁਤ ਸਾਰੀਆਂ ਚੋਣਾਂ ਲੜੀਆਂ ਗਈਆਂ ਔਰ ਪੰਜਾਬ ਦੇ ਲੋਕਾਂ ਦੀ ਜਿਹੜੀ ਸੋਚ ਸੀ ਉਸ ਦਾ ਪ੍ਰਗਟਾਵਾ ਉਨ੍ਹਾਂ ਚੋਣਾਂ ਵਿੱਚ ਲੋਕਾਂ ਨੇ ਕੀਤਾ ਹੈ ਕਿ ਪੰਜਾਬ ਸਰਕਾਰ ਨੇ , ਪੰਜਾਬ ਦੇ ਲੋਕਾਂ ਲਈ, ਪੰਜਾਬ ਦੇ ਵਿਕਾਸ ਲਈ, ਪੰਜਾਬ ਦੀ ਖੁਸ਼ਹਾਲੀ ਲਈ, ਪੰਜਾਬ ਦੀ ਸ਼ਾਂਤੀ ਲਈ, ਪੰਜਾਬ ਦੀ ਤਰੱਕੀ ਲਈ ਕਿੰਨੀ ਵਧੀਆ ਕਾਰਗੁਜ਼ਾਰੀ ਵਿਖਾਈ ਹੈ ਅਤੇ ਆਪਸੀ ਭਾਈਚਾਰਕ ਸਾਂਝ ਬਣਾ ਕੇ ਕਿਸ ਢੰਗ ਨਾਲ ਲੋਕਾਂ ਵਿੱਚ ਇੱਕ ਬਹੁਤ ਵੱਡੀ ਏਕਤਾ ਅਤੇ ਸਦਭਾਵਨਾ ਬਣਾਈ

ਰੱਖੀ ਹੈ। ਸੋ, ਮੈਂ ਸਮਝਦੀ ਹਾਂ ਕਿ ਗਵਰਨਰ ਸਾਹਿਬ ਦਾ ਇਹ ਕਹਿਣਾ ਵੀ ਵਾਜਬ ਹੈ ਕਿ ਛੇ ਚੋਣਾਂ ਬਾਇ ਇਲੈਕਸ਼ਨ ਹੋਈਆਂ ਹਨ, ਉਨ੍ਹਾਂ 6 ਦੇ ਵਿੱਚ ਬਹੁਤੇ ਉਹ ਐਮ.ਐਲ.ਏ. ਸਨ ਜਿਹੜੇ ਕਾਂਗਰਸ ਪਾਰਟੀ ਨਾਲ ਸਬੰਧ ਰੱਖਦੇ ਸਨ ਲੇਕਿਨ ਜਦੋਂ ਚੋਣਾਂ ਹੋਈਆਂ ਤਾਂ ਉਨ੍ਹਾਂ ਚੋਣਾਂ ਵਿੱਚ ਇੱਕ ਨੂੰ ਛੱਡ ਕੇ ਬਾਕੀ ਸਾਰੀਆਂ ਸੀਟਾਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਹਿੱਸੇ ਵਿਚ ਆਈਆਂ ਔਰ ਇਨ੍ਹਾਂ ਚੋਣਾਂ ਵਿੱਚ ਅਸੀਂ ਇਕੱਲੇ ਜਿੱਤੇ ਨਹੀਂ ਬਲਕਿ ਜਿੰਨੀਆਂ ਵੀ ਚੋਣਾਂ ਹੋਈਆਂ ਹਨ, ਉਨ੍ਹਾਂ ਵਿੱਚ ਲੋਕਾਂ ਨੇ ਬਹੁਤ ਵੱਡੇ ਮਾਰਜਨ ਦੇ ਨਾਲ ਫਤਵਾ ਦਿੱਤਾ ਹੈ ਜਿਸ ਦਾ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਸਪੈਸ਼ਲ ਤੌਰ ਤੇ ਵਰਣਨ ਕੀਤਾ ਹੈ । ਭਾਵੇਂ ਤਲਵੰਡੀ ਸਾਬੋ ਦੀ ਚੋਣ ਸੀ, ਭਾਵੇ ' ਦਸੂਹਾ ਦੀ ਚੋਣ ਸੀ, ਭਾਵੇਂ ਬਾਇ ਇਲੈਕਸ਼ਨ ਮੋਗਾ ਦੀ ਸੀ, ਧੂਰੀ ਦੀ ਸੀ ਜਾਂ ਸ਼੍ਰੀ ਖਡੂਰ ਸਾਹਿਬ ਦੀ ਸੀ, ਇਨ੍ਹਾਂ ਸਾਰੀਆਂ ਚੋਣਾਂ ਵਿੱਚ ਇੰਨੀ ਮੈਜਾਰਿਟੀ ਵਿੱਚ ਲੋਕਾਂ ਨੇ ਪੰਜਾਬ ਦੇ ਕੀਤੇ ਉਤੇ ਵਿਕਾਸ ਉਤੇ ਤਸੱਲੀ ਪ੍ਰਗਟਾਈ ਹੈ । ਇਸ ਦਾ ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਜੋ ਵਰਣਨ ਕੀਤਾ ਹੈ, ਮੈਂ ਸਮਝਦੀ ਹਾਂ ਕਿ ਪੰਜਾਬ ਲਈ ਇਹ ਬੜੀ ਹੀ ਸ਼ਾਬਾਸ਼ੀ ਵਾਲੀ ਗੱਲ ਹੈ । ਜੇ ਕਾਰਪੋਰੇਸ਼ਨ ਦੀਆਂ, ਮਿਉਂਸਿਪਲ ਕਮੇਟੀਆਂ ਦੀਆਂ, ਪੰਚਾਇਤਾਂ ਦੀਆਂ, ਸੰਮਤੀਆਂ ਦੀਆਂ ਚੋਣਾਂ ਦੀ ਗੱਲ ਕਰ ਲਈਏ ਤਾਂ ਉਨ੍ਹਾਂ ਵਿੱਚ ਵੀ ਬਹੁਤ ਵੱਡੀ ਮੈਜਾਰਿਟੀ ਵਿੱਚ ਲੋਕਾਂ ਨੇ ਪੰਜਾਬ ਸਰਕਾਰ ਦੇ ਕੀਤੇ ਕੰਮਾਂ ਉਤੇ ਤਸੱਲੀ ਪ੍ਰਗਟ ਕਰਦਿਆਂ ਸਾਰੀਆਂ ਚੋਣਾਂ ਵਿੱਚ ਬਹੁਤ ਵੱਡੀ ਕਾਮਯਾਬੀ ਦਿੱਤੀ ਹੈ। ਮੈਂ ਇੱਕ ਗੱਲ ਦੱਸਣਾ ਚਾਹੁੰਦੀ ਹਾਂ ਕਿ ਜਿਹੜੀ ਚੋਣ ਹੁਣੇ ਹੁਣੇ ਸ਼੍ਰੀ ਖਡੂਰ ਸਾਹਿਬ ਦੀ ਹੋਈ ਸੀ ਤਾਂ ਇਸ ਵਿਚ ਵਿਰੋਧੀ ਧਿਰਾਂ ਨੇ ਵੀ, ਦੂਜੀਆਂ ਪਾਰਟੀਆਂ ਨੇ ਵੀ ਸਰਵੇ ਕਰਵਾਇਆ ਔਰ ਸਰਵੇ ਵਿੱਚ ਇਨ੍ਹਾਂ ਨੂੰ ਪਤਾ ਲੱਗ ਗਿਆ ਕਿ ਇਨ੍ਹਾਂ ਨੂੰ ਲੋਕਾਂ ਨੇ ਬਹੁਤ ਵੱਡੀ ਹਾਰ ਦੇਣੀ ਹੈ, ਬਹੁਤ ਵੱਡਾ ਇਨ੍ਹਾਂ ਨੂੰ ਨੁਕਸਾਨ ਹੋਣਾ ਹੈ, ਕਾਂਗਰਸ ਪਾਰਟੀ ਦੇ ਨਵੇਂ ਨਵੇਂ ਪ੍ਰਧਾਨ ਬਣੇ ਸਨ, ਉਨ੍ਹਾਂ ਨੇ ਮਹਿਸੂਸ ਕੀਤਾ ਕਿ ਜੇ ਅਸੀਂ ਕੈਂਡੀਡੇਟ ਦਿੱਤਾ ਤੇ ਉਹ 40-50 ਹਜ਼ਾਰ ਵੋਟਾਂ ਉਤੇ ਹਾਰ ਰਿਹਾ ਹੈ ਤਾਂ ਇਹ ਤਾਂ ਸਾਡੇ ਵਾਸਤੇ ਇੱਕ ਬੜੀ ਨਮੋਸ਼ੀ ਦੀ ਗੱਲ ਹੋਵੇਗੀ । ਪਹਿਲੀ ਆਪਣੀ ਪ੍ਰਧਾਨਗੀ ਤੇ ਫਿਰ ਇਸ ਦੇ ਨੁਕਸਾਨ ਤੋਂ ਡਰਦਿਆਂ ਹੋਇਆਂ ਉਨ੍ਹਾਂ ਨੇ ਇਸ ਦਾ ਬਾਈਕਾਟ ਕਰ ਦਿੱਤਾ, ਹੋਰ ਪਾਰਟੀਆਂ ਵਿਚੋਂ ਕਿਸੇ ਨੇ ਨੋਟਾ ਕਿਹਾ ਹੈ, ਕਿਸੇ ਨੇ ਆਜ਼ਾਦ ਖੜ੍ਹੇ ਹੋ ਕੇ ਚੋਣ ਦਾ ਆਪਣਾ ਸਵਾਦ ਲੈਣਾ ਚਾਹਿਆ ਲੇਕਿਨ ਇਸ ਗੱਲ ਦੀ ਬੜੀ ਰਾਹਤ ਹੋਈ ਹੈ ਕਿ ਬਾਈਕਾਟ ਜਿਹੜਾ ਸ਼ਬਦ

[ ਬੀਬੀ ਜਗੀਰ ਕੌਰ ]

ਸੀ, ਉਹ ਲੋਕਾਂ ਨੇ ਨਕਾਰ ਦਿੱਤਾ ਹੈ। ਜਦੋਂ ਸਾਲ 1992 ਵਿਚ ਸ਼੍ਰੋਮਣੀ ਅਕਾਲੀ ਦਲ ਨੇ ਬਾਈਕਾਟ ਕੀਤਾ ਸੀ ਤਾਂ ਇਤਿਹਾਸ ਬਣ ਗਿਆ ਸੀ ਕਿ ਉਸ ਵੇਲੇ ਜਿਹੜੇ ਕਾਂਗਰਸ ਦੇ ਨੁਮਾਇੰਦੇ ਜਿੱਤੇ ਸੀ, ਕੋਈ 400 ਵੋਟ ਨਾਲ, ਕੋਈ 900 ਵੋਟ ਨਾਲ, ਕੋਈ 1200 ਵੋਟ ਨਾਲ, ਕੋਈ 1600 ਵੋਟ ਨਾਲ, ਸ਼ਾਇਦ ਹੀ 2000-2200 ਤੋਂ ਵੱਧ ਕਿਸੇ ਹੀ ਨੁਮਾਇੰਦੇ ਨੂੰ ਵੋਟ ਪਈ ਹੋਵੇਗੀ । ਉਦੋਂ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਦੀਆਂ ਨੀਤੀਆਂ ਨੂੰ ਨਕਾਰਿਆ, ਇਨ੍ਹਾਂ ਦੀ ਪਾਲਿਸੀਆਂ ਨੂੰ ਨਕਾਰਿਆ, ਇਨ੍ਹਾਂ ਦੀ ਸੋਚ ਨੂੰ ਦਰਕਾਰਿਆ ਅਤੇ ਸਾਰੇ ਹੀ ਪੰਜਾਬ ਨੇ ਵੱਡੇ ਪੱਧਰ ਉਤੇ ਬਾਈਕਾਟ ਕਰਕੇ ਦੱਸ ਦਿੱਤਾ ਸੀ ਕਿ ਲੋਕ ਸ਼੍ਰੋਮਣੀ ਅਕਾਲੀ ਦਲ ਦੀ ਇਕ ਅਵਾਜ਼ ਨਾਲ ਖੜ੍ਹੇ ਹਨ। ਅੱਜ ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਬਾਈਕਾਟ ਕੀਤਾ, ਨੋਟਾਂ ਦੀ ਗੱਲ ਕੀਤੀ ਪਰੰਤੂ ਲੋਕਾਂ ਨੇ ਬੜੇ ਫਖਰ ਨਾਲ ਵੋਟਾਂ ਪਾਈਆਂ ਅਤੇ 58% ਵੋਟ ਲੋਕਾਂ ਨੇ ਪਾ ਕੇ ਦੱਸ ਦਿੱਤਾ ਕਿ ਪੰਜਾਬ ਦੇ ਵਿਕਾਸ, ਪੰਜਾਬ ਦੀ ਸ਼ਾਂਤੀ ਅਤੇ ਪੰਜਾਬ ਸਰਕਾਰ ਵੱਲੋਂ ਕੀਤੀਆਂ ਗਈਆਂ ਸੇਵਾਵਾਂ ਅਤੇ ਵਿਕਾਸਮੁਖੀ ਪਾਲਿਸੀਆਂ ਦੀ ਲੋਕਾਂ ਨੇ ਸ਼ਲਾਘਾ ਕੀਤੀ ਹੈ ਅਤੇ ਚੋਣਾਂ ਵਿੱਚ 67,000 ਦੇ ਬਹੁਤ ਵੱਡੇ ਮਾਰਜਨ ਨਾਲ ਸਰਦਾਰ ਰਵਿੰਦਰ ਸਿੰਘ ਬ੍ਰਹਮਪੁਰਾ ਜੀ ਉਥੋਂ ਜਿੱਤ ਕੇ ਇਸ ਵਿਧਾਨ ਸਭਾ ਵਿੱਚ ਆਏ ਹਨ। ਜਿੱਥੇ ਮੈਂ ਇਨ੍ਹਾਂ ਨੂੰ ਆਪਣੇ ਵੱਲੋਂ ਵਧਾਈ ਵੀ ਦਿੰਦੀ ਹਾਂ ਉਥੇ ਪੰਜਾਬ ਸਰਕਾਰ ਦੀਆਂ ਵੱਲੋਂ ਕੀਤੀਆਂ ਗਈਆਂ ਸੇਵਾਵਾਂ ਤੇ ਮਾਣ ਵੀ ਮਹਿਸੂਸ ਕਰਦੀ ਹਾਂ।

*11.51 ਵਜੇ ਪੂਰਵ ਦੁਪਹਿਰ) (*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ ਪੈਨਲ ਆਫ਼ ਚੇਅਰਮੈਨ ਨੇ ਸਦਨ ਦੀ ਕੁਰਸੀ ਸੰਭਾਲੀ।)

ਇਸ ਗੱਲ ਤੇ ਵੀ ਗਵਰਨਰ ਸਾਹਿਬ ਨੇ ਪੰਜਾਬ ਸਰਕਾਰ ਨੂੰ ਸ਼ਾਬਾਸ਼ ਦਿੱਤੀ ਹੈ ਕਿ ਇਸ ਚੋਣ ਵਿੱਚ ਨਾ ਕੋਈ ਧਾਂਦਲੀ ਹੋਈ, ਨਾ ਕੋਈ ਗੜਬੜ ਹੋਈ, ਨਾ ਝਗੜਾ ਹੋਇਆ ਅਤੇ ਨਾ ਹੀ ਕਿਸੇ ਨਾਲ ਪੱਖਪਾਤ ਹੋਇਆ ਹੈ। ਪੂਰੀ ਸੁਤੰਤਰ, ਸ਼ਾਂਤੀਪੂਰਵਕ ਅਤੇ ਨਿਰਪੱਖ ਚੋਣ ਲੜੀ ਗਈ ਅਤੇ ਲੋਕਾਂ ਨੇ ਸਾਰਾ ਕੁਝ ਦੇਖਦੇ ਹੋਏ ਪੰਜਾਬ ਸਰਕਾਰ ਨੂੰ ਜੋ ਅੱਜ ਫਤਵਾ ਦਿੱਤਾ ਹੈ, ਮੈਂ ਸਮਝਦੀ ਹਾਂ ਕਿ ਇਹ ਅੱਜ ਸਾਡੇ ਵਾਸਤੇ ਬਹੁਤ ਵੱਡੀ ਰਾਹਤ ਵੀ ਹੈ, ਖੁਸ਼ੀ ਵੀ ਹੈ ਅਤੇ ਮਾਣ ਦੀ ਗੱਲ ਵੀ ਹੈ।

ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਸਬੰਧ ਵਿੱਚ ਚੱਲ ਰਹੀ

ਸੀ। ਚੇਅਰਮੈਨ ਸਾਹਿਬ, ਮੈਂ ਇਕ ਗੱਲ ਕਹਿਣਾ ਚਾਹੁੰਦੀ ਹਾਂ। ਗੁਰਬਾਣੀ ਦਾ ਸ਼ਬਦ ਹੈ –

ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥

ਸਤਿਗੁਰੂ ਤਾਂ ਆਪ ਸਾਰਿਆਂ ਦਾ ਭਲਾ ਕਰਨ ਵਾਲੇ ਹਨ। ਹਰ ਇਕ ਦਾ ਭਲਾ ਕਰਕੇ ਉਨ੍ਹਾਂ ਨੇ ਸਾਨੂੰ ਜ਼ਿੰਦਗੀ ਵਿੱਚ ਬਖਸ਼ਿਸ਼ਾਂ ਦਿੱਤੀਆਂ ਹਨ। ਕੌਣ ਜੰਮਿਆ ਹੈ, ਇਸ ਸੰਸਾਰ ਵਿੱਚ ਸ੍ਰੀ ਗੁਰੂ ਸਾਹਿਬ ਦਾ ਅਪਮਾਨ ਕਰਨ ਵਾਲਾ ? ਕੌਣ ਜੰਮਿਆ ਹੈ, ਇਸ ਸੰਸਾਰ ਵਿੱਚ ਗੁਰੂ ਸਾਹਿਬ ਦੀ ਬੇਅਦਬੀ ਕਰਨ ਵਾਲਾ? ਇਹ ਸ਼ਬਦ ਕਹਿਣਾ ਹੀ ਮੈਂ ਸਮਝਦੀ ਹਾਂ ਕਿ ਸਾਡੇ ਵਾਸਤੇ ਬਹੁਤ ਘਟੀਆ ਗੱਲ ਹੈ, ਜੋ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਸਤੇ ਬੇਅਦਬੀ ਜਾਂ ਅਪਮਾਨ ਕਹਿੰਦੇ ਹਾਂ। ਮੇਰੀ ਆਪਣੀ ਨਿੱਜੀ ਰਾਏ ਹੈ ਕਿ ਮੈਂ ਇਸ ਨੂੰ ਬਰਦਾਸ਼ਤ ਨਹੀਂ ਕਰਦੀ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਚਾਨਣ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਸੋਚ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਗਿਆਨ ਹਨ । ਕੋਈ ਸੰਸਾਰ ਦਾ ਬੰਦਾ ਇੰਨਾ ਵੱਡਾ ਨਹੀਂ ਹੋ ਸਕਦਾ ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਪਮਾਨ ਕਰ ਸਕੇ। ਹਾਂ, ਸ਼ਰਾਰਤੀ ਬਿਰਤੀ ਵਾਲੇ ਲੋਕਾਂ ਨੇ, ਹੈਵਾਨ ਬਿਰਤੀ ਵਾਲੇ ਲੋਕਾਂ ਨੇ ਜੋ ਘਿਨਾਉਣੀ ਹਰਕਤ ਕੀਤੀ ਸੀ, ਜੋ ਧਾਰਮਿਕ ਉਲੰਘਣਾ ਕੀਤੀ ਸੀ, ਆਪਣੀਆਂ ਸਦਮਾਜਨਕ ਅਤੇ ਦੁਖਦਾਈ ਕਾਰਵਾਈਆਂ ਕਰਕੇ ਪੰਜਾਬ ਹੀ ਨਹੀਂ, ਦੁਨੀਆ ਦੇ ਲੋਕਾਂ, ਹਰ ਧਰਮ ਦੇ ਲੋਕਾਂ ਦੇ ਮਨਾਂ ਨੂੰ, ਸਰੀਰ ਅਤੇ ਆਤਮਾ ਨੂੰ ਵਲੂੰਧਰ ਕੇ ਰੱਖ ਦਿੱਤਾ ਸੀ, ਉਸ ਨਾਲ ਮਨੁੱਖਤਾ ਸਦਮੇ ਵਿੱਚ ਆ ਗਈ ਹੈ। ਸੁਭਾਵਿਕ ਸੀ, ਸਾਨੂੰ ਸਾਰਿਆਂ ਨੂੰ ਦੁੱਖ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਕਿਸੇ ਇਕ ਦੇ ਨਹੀਂ, ਕੇਵਲ ਸਿੱਖ ਦੇ ਨਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਸਭਨਾਂ ਵਾਸਤੇ ਇਕ ਸੋਚ ਰੱਖਦੇ ਹਨ ਅਤੇ ਮਾਨਵਤਾ ਦੀ ਭਲਾਈ ਵਾਸਤੇ ਉਪਦੇਸ਼ ਦਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਬੰਧੀ ਸਾਡੇ ਮਨਾਂ ਨੂੰ, ਸਾਡੀਆਂ ਭਾਵਨਾਵਾਂ ਨੂੰ ਕੋਈ ਠੇਸ ਪਹੁੰਚਦੀ ਹੈ ਤਾਂ ਦੁਨੀਆ ਦੇ ਲੋਕ ਇਹ ਅਰਦਾਸ ਕਰਦੇ ਹਨ ਕਿ ਸੱਚੇ ਪਾਤਸ਼ਾਹ! ਜਿਨ੍ਹਾਂ ਲੋਕਾਂ ਨੇ ਕੋਈ ਬੁਰਾ ਕਰਮ ਕੀਤਾ ਜਾਂ ਅਧਿਆਤਮਕ ਤੌਰ ਤੇ ਅਪਮਾਨ ਕੀਤਾ ਹੈ, ਉਨ੍ਹਾਂ ਲੋਕਾਂ ਨੂੰ ਆਪ ਬਖਸ਼ੀਂ। ਅਸੀਂ ਕਿਸੇ ਨੂੰ ਕੀ ਸਜ਼ਾ ਦੇ ਸਕਦੇ ਹਾਂ। ਜਿਹੜੇ ਫੜੇ ਗਏ, ਸਰਕਾਰ ਨੇ ਉਸ ਵਾਸਤੇ ਇਕ ਕੰਮ ਇਹ ਕੀਤਾ ਹੈ ਕਿ ਉਨ੍ਹਾਂ ਨੂੰ ਇਕਦਮ ਫੜ ਕੇ ਅੰਦਰ ਕੀਤਾ ਅਤੇ ਇਸ ਸੰਬੰਧ ਵਿੱਚ ਜਿਹੜੀ ਧਾਰਾ 279 ਲਗਦੀ ਸੀ, ਉਸ ਵਿੱਚ ਤਿੰਨ

ਕਾ ਅਤੇ ਇਤਫਾਕ ਖਤਮ ਨਾ ਹੋਣ ਦਿੱਤਾ ਜਾਵੇ ਅਤੇ ਸਾਰੇ ਲੋਕਾਂ ਨੂੰ ਘਰਾਂ ਵਿਚੋਂ ਨਿਕਲ ਕੇ ਉਨ੍ਹਾਂ ਲੋਕਾਂ ਦੀ ਨਿੰਦਾ ਕੀਤੀ ਜਾਵੇ, ਜਿਨ੍ਹਾਂ ਲੋਕਾਂ ਨੇ ਇੰਨਾ ਮਾੜਾ ਤੇ ਘਿਨਾਉਣਾ ਕਰਮ ਕੀਤਾ ਸੀ। ਉਨ੍ਹਾਂ ਲੋਕਾਂ ਨੂੰ ਭਾਂਜ ਦੇਣ ਦੀ ਗੱਲ ਕੀਤੀ ਕਿ ਅਸੀਂ ਸਾਰੇ ਇੱਕ ਹਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬੰਧ ਵਿੱਚ ਕੋਈ ਮਾੜਾ ਸ਼ਬਦ ਸੁਣਨ ਵਾਸਤੇ ਤਿਆਰ ਨਹੀਂ ਹਾਂ ਅਤੇ ਨਾ ਹੀ ਪੰਜਾਬ ਦੇ ਲੋਕਾਂ ਅਤੇ ਪੰਜਾਬ ਦੇ ਮਾਹੌਲ ਵਿੱਚ ਕੋਈ ਐਸੀ ਅੱਗ ਲੱਗਣ ਦੇਵਾਂਗੇ, ਜਿਸ ਦੇ ਕਾਰਨ ਪੰਜਾਬ ਦੀ ਅਮਨ-ਸ਼ਾਂਤੀ ਨੂੰ ਕੋਈ ਢਾਹ ਲੱਗੇ।

ਚੇਅਰਮੈਨ ਸਾਹਿਬ, ਮੈਂ ਇਸ ਗੱਲ ਲਈ ਗਵਰਨਰ ਸਾਹਿਬ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਉਚੇਚੇ ਤੌਰ ਤੇ ਆਪਣੇ ਐਡਰੈਸ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੀ ਸ਼ਲਾਘਾ ਕੀਤੀ ਹੈ ਔਰ ਸਰਕਾਰ ਦੀ ਕਾਮਯਾਬੀ ਉਤੇ ਤਸੱਲੀ ਪ੍ਰਗਟ ਕੀਤੀ ਹੈ। ਚੇਅਰਮੈਨ ਸਾਹਿਬ, ਮੈਂ ਪੰਜਾਬ ਦੇ ਯੋਧਿਆਂ ਦੀ ਗੱਲ ਕਰਦੀ ਹਾਂ। ਪੰਜਾਬ ਦੇ ਯੋਧਿਆਂ ਦੀ ਬਹਾਦਰੀ ਇੱਕ ਸਮੇਂ ਹੀ ਨਹੀਂ ਦੇਖੀ ਜਾਂਦੀ ਹੈ । ਦੇਸ਼ ਉਤੇ ਜਦੋਂ ਵੀ ਹਮਲੇ ਹੋਏ, ਪੰਜਾਬ ਦੀ ਅਣਖ ਤੇ ਗੈਰਤ ਨੂੰ ਜਦੋਂ ਕਦੇ ਵੰਗਾਰ ਹੋਈ ਤਾਂ ਪੰਜਾਬ ਦੇ ਨੌਜਵਾਨਾਂ ਨੇ ਹਮੇਸ਼ਾ ਹੀ ਤਾਕਤਵਰ ਹੋ ਕੇ ਉਸ ਦਾ ਮੁਕਾਬਲਾ ਕੀਤਾ ਹੈ ਅਤੇ ਕਾਮਯਾਬੀ ਪਾਈ ਹੈ। ਪੰਜਾਬ ਨੂੰ ਮਾਣ ਵੀ ਦਿਵਾਇਆ ਹੈ । ਜਦੋਂ ਦੀਨਾਨਗਰ, ਪਠਾਨਕੋਟ ਵਿੱਚ ਦੇਸ਼ ਦੋਖੀਆਂ ਜਾਂ ਬਾਹਰਲੇ ਅੱਤਵਾਦੀਆਂ ਨੇ ਹਮਲਾ ਕੀਤਾ ਤਾਂ ਪੰਜਾਬ ਦੇ ਪੁਲਿਸ ਨੌਜਵਾਨਾਂ ਨੇ ਪਠਾਨਕੋਟ ਅਤੇ ਦੀਨਾਨਗਰ ਦੇ ਲੋਕਾਂ ਨੂੰ ਨਾਲ ਲੈ ਕੇ ਬਹਾਦਰੀ ਨਾਲ ਮੌਤ ਦੇ ਮੂੰਹ ਵਿੱਚ ਪੈ ਕੇ ਸ਼ਹੀਦੀਆਂ ਪਾ ਦਿੱਤੀਆਂ ਤੇ ਉਹ ਪੰਜਾਬ ਅਤੇ ਪੰਜਾਬ ਦੇ ਲੋਕਾਂ ਦੀ ਸੁਰੱਖਿਆ ਅਤੇ ਪੰਜਾਬ ਵਿੱਚ ਸ਼ਾਂਤੀ ਬਣਾਉਣ ਵਾਸਤੇ ਆਪਣੀਆਂ ਜਾਨਾਂ ਉਤੇ ਵੀ ਖੇਡ ਗਏ। ਅੱਜ ਉਨ੍ਹਾਂ ਦੀ ਬਹਾਦਰੀ ਦੀ ਦਾਦ ਜੋ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਦਿੱਤੀ ਹੈ ਅਤੇ ਪੰਜਾਬ ਪੁਲਿਸ ਦੇ ਕਰਮਚਾਰੀਆਂ ਨੂੰ ਸ਼ਾਬਾਸ਼ ਦੇਣ ਦੀ ਜੋ ਗੱਲ ਕੀਤੀ ਹੈ, ਮੈਂ ਇਸ ਗੱਲ ਵਾਸਤੇ ਵੀ ਉਨ੍ਹਾਂ ਦਾ ਧੰਨਵਾਦ ਕਰਦੀ ਹਾਂ।

ਚੇਅਰਮੈਨ ਸਾਹਿਬ, ਪੰਜਾਬ ਦੇ ਲੋਕ ਇੱਕ ਲਗਾਤਾਰ ਚਿੰਤਾ ਵਾਲੀ ਗੱਲ ਜੋ ਮਹਿਸੂਸ ਕਰਦੇ ਹਨ, ਉਹ ਮੈਂ ਕਰਨਾ ਚਾਹੁੰਦੀ ਹਾਂ। ਭਾਵੇਂ ਵਿਰੋਧੀ ਧਿਰ ਦੇ ਮੈਂਬਰ ਹਨ, ਭਾਵੇਂ ਅਸੀਂ ਹਾਊਸ ਦੇ ਸਾਰੇ ਜਿੰਨੇ ਵੀ ਮੈਂਬਰ ਹਾਂ ਜਾਂ ਪੰਜਾਬ ਦੇ ਲੋਕ ਹਨ, ਹਮੇਸ਼ਾ ਪੰਜਾਬ ਦੇ ਪਾਣੀਆਂ ਦੀ ਗੱਲ ਤੇ ਚਿੰਤਿਤ ਹੁੰਦੇ ਹਾਂ ਔਰ ਇਹ

[ ਬੀਬੀ ਜਗੀਰ ਕੌਰ ]

ਸਾਲ ਦੀ ਸਜ਼ਾ ਸੀ, ਸਰਕਾਰ ਨੇ ਉਸ ਵਿੱਚ ਸੋਧ ਕਰਕੇ ਉਮਰ ਕੈਦ ਦੀ ਸਖਤ ਸਜ਼ਾ ਕੀਤੀ ਅਤੇ ਹੋਰ ਸਖਤ ਤੋਂ ਸਖਤ ਸਜ਼ਾਵਾਂ ਦੇਣ ਵਾਸਤੇ ਮੰਗ ਕੀਤੀ।

ਸੋ, ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਾਂਗੀ ਕਿ ਇਨ੍ਹਾਂ ਦੋਖੀਆਂ ਨੇ ਪੰਜਾਬ ਦੀ ਸ਼ਾਂਤੀ, ਪੰਜਾਬ ਦੇ ਅਮਨ ਨੂੰ ਢਾਹ ਲਗਾਉਣ ਦੀ ਕੋਸ਼ਿਸ਼ ਕੀਤੀ । ਪੰਜਾਬ ਸੁਖੀ ਵਸ ਰਿਹਾ ਸੀ, ਪੰਜਾਬ ਖੁਸ਼ਹਾਲੀ ਅਤੇ ਤਰੱਕੀਆਂ ਵੱਲ ਉਲਾਂਘਾਂ ਪੁੱਟ ਰਿਹਾ ਸੀ, ਸਰਕਾਰ ਵੱਲੋਂ ਕਿੰਨੇ ਹੀ ਤਰੱਕੀ ਦੇ ਕੰਮ ਕੀਤੇ ਜਾ ਰਹੇ ਸੀ, ਕਿੰਨੇ ਹੀ ਵਿਕਾਸ ਦੇ ਕਾਰਜ ਚੱਲ ਰਹੇ ਸੀ ਪਰੰਤੂ ਪੰਥ ਦੋਖੀ ਅਤੇ ਪੰਜਾਬ ਦੋਖੀ ਲੋਕਾਂ ਨੇ, ਸ਼ੈਤਾਨ ਲੋਕਾਂ ਨੇ, ਹੈਵਾਨ ਲੋਕਾਂ ਨੇ ਐਸਾ ਕਰਮ ਕੀਤਾ ਕਿ ਸਾਨੂੰ ਸਾਰਿਆਂ ਨੂੰ ਵਲੂੰਧਰ ਕੇ ਰੱਖ ਦਿੱਤਾ। ਇਕਦਮ ਪੰਜਾਬ ਵਿੱਚ ਅਸ਼ਾਂਤੀ ਫੈਲ ਗਈ, ਇਕਦਮ ਪੰਜਾਬ ਦੇ ਲੋਕ ਦੁਖੀ ਹੋ ਗਏ। ਇਥੋਂ ਤੱਕ ਕਿ ਇੰਨੀ ਅੱਗ ਲਾਉਣੀ ਸ਼ੁਰੂ ਕਰ ਦਿੱਤੀ, ਹਾਲਾਤ ਇਸ ਤਰ੍ਹਾਂ ਦੇ ਬਣ ਗਏ ਕਿ 1984 ਦੇ ਸਮੇਂ ਨੂੰ ਲੋਕਾਂ ਨੇ ਯਾਦ ਕਰਨਾ ਸ਼ੁਰੂ ਕਰ ਦਿੱਤਾ ਕਿ ਸ਼ਾਇਦ ਉਹ ਹਾਲਾਤ ਨਾ ਬਣ ਜਾਣ। ਕਿਤੇ ਅੱਗਾਂ ਲੱਗ ਗਈਆਂ, ਕਿਤੇ ਲੋਕਾਂ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ। ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ, ਪੰਜਾਬ ਦੇ ਮੁੱਖ ਮੰਤਰੀ, ਦਰਿਆ ਦਿਲ ਇਨਸਾਨ, ਜਿਨ੍ਹਾਂ ਨੇ ਜ਼ਿੰਦਗੀ ਵਿੱਚ ਮਨੁੱਖਤਾ ਦੀ ਸੇਵਾ ਕਰਨ ਵਾਸਤੇ ਧਰਮ ਦੀਆਂ ਬਹੁਤ ਵੱਡੀਆਂ ਸੇਵਾਵਾਂ ਵਿੱਚ ਆਪਣਾ ਬਹੁਤ ਵੱਡਾ ਯੋਗਦਾਨ ਪਾਇਆ । ਜਿਸ ਤਰ੍ਹਾਂ ਸਾਰਿਆਂ ਦੇ ਹਿਰਦੇ ਵਲੂੰਧਰੇ ਗਏ, ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਕਈ ਦਿਨ ਆਪਣੇ ਮਨ ਤੋਂ ਬੋਝ ਨਹੀਂ ਲਾਹ ਸਕੇ। ਅੱਜ ਵੀ ਕਈ ਵਾਰੀ ਜਦੋਂ ਬੈਠਦੇ ਹਨ ਤਾਂ ਇੱਕੋ ਗੱਲ ਕਹਿੰਦੇ ਹਨ ਕਿ ਜੇ ਜ਼ਿੰਦਗੀ ਵਿੱਚ ਕੋਈ ਦੁਖ ਸਭ ਤੋਂ ਵੱਡਾ ਹੋਇਆ ਹੈ, ਇਨ੍ਹਾਂ ਘਟਨਾਵਾਂ ਤੋਂ ਹੋਇਆ ਹੈ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਨ੍ਹਾਂ ਹਾਲਾਤਾਂ ਵਿੱਚ ਅਸੀਂ ਆ ਗਏ ਸੀ, ਇਹ ਤਾਂ ਸਾਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਦੂਰਅੰਦੇਸ਼ੀ ਅਤੇ ਵੱਡੀ ਸੋਚ ਦਾ ਧੰਨਵਾਦ ਕਰਨਾ ਚਾਹੀਦਾ ਹੈ । ਇਸ ਤੋਂ ਇਲਾਵਾ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਪ੍ਰਧਾਨ ਹੋਣ ਦੇ ਨਾਤੇ ਸ਼੍ਰੋਮਣੀ ਅਕਾਲੀ ਦਲ ਨੂੰ ਆਦੇਸ਼ ਜਾਰੀ ਕੀਤੇ ਕਿ ਸਦਭਾਵਨਾਵਾਂ ਰੈਲੀਆਂ ਕਰਕੇ ਪੰਜਾਬ ਦੇ ਲੋਕਾਂ ਨੂੰ ਸ਼ਾਂਤੀ ਪ੍ਰਦਾਨ ਕੀਤੀ ਜਾਵੇ। ਪੰਜਾਬ ਦੇ ਲੋਕਾਂ ਦਾ ਏ

ਹੈ ਵੀ ਚਿੰਤਾ ਵਾਲੀ ਗੱਲ। ਪੰਜਾਬੀ ਬੋਲਦੇ ਇਲਾਕਿਆਂ ਦੀ ਵੀ ਚਿੰਤਾ ਹੈ ਕਿ ਇਹ ਸਾਡੀ ਬੜੇ ਚਿਰਾਂ ਦੀ ਮੰਗ ਚਲਦੀ ਆ ਰਹੀ ਹੈ। ਜਦੋਂ ਸਟੇਟਾਂ ਨੂੰ ਬੋਲੀ ਦੇ ਅਧਾਰ ਤੇ ਏਰੀਆਜ਼ ਦੇਣੇ ਸੀ, ਅਲਾਟਮੈਂਟ ਜੋ ਕਰਨੀ ਸੀ, ਉਸ ਵੇਲੇ ਕਰਨਾਲ ਤੱਕ ਪੰਜਾਬੀ ਬੋਲਦੇ ਜਿਹੜੇ ਇਲਾਕੇ ਸੀ, ਉਹ ਬਾਹਰ ਰਹਿ ਗਏ। ਅਜੇ ਵੀ ਸਾਰੇ ਪੰਜਾਬੀ ਮਹਿਸੂਸ ਕਰਦੇ ਹਨ ਕਿ ਉਹ ਇਲਾਕੇ ਪੰਜਾਬ ਵਿੱਚ ਸ਼ਾਮਲ ਹੋਣੇ ਚਾਹੀਦੇ ਸੀ। ਇਹ ਸਾਡੀ ਬੜੀ ਮਘਦੀ ਤੇ ਲਟਕਦੀ ਮੰਗ ਹੈ ਜੋ ਕਿ ਅਜੇ ਤੱਕ ਪੂਰੀ ਨਹੀਂ ਹੋ ਸਕੀ। ਉਸ ਵਾਸਤੇ ਵੀ ਪੰਜਾਬ ਸਰਕਾਰ ਨੇ ਹਮੇਸ਼ਾ ਚਿੰਤਾ ਪ੍ਰਗਟ ਕੀਤੀ ਹੈ ਅਤੇ ਖਾਸ ਕਰਕੇ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬੀ ਸੂਬੇ ਵਾਸਤੇ ਬੜੀ ਜਦੋ ਜਹਿਦ ਕੀਤੀ। ਪੰਜਾਬ ਸੂਬੇ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ । ਪੰਜਾਬ ਦੇ ਪਾਣੀਆਂ ਵਾਸਤੇ ਸਾਡੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੱਲ੍ਹ ਜੋ ਹਾਊਸ ਵਿੱਚ ਮਤਾ ਲਿਆਂਦਾ ਹੈ, ਉਨ੍ਹਾਂ ਨੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਇਹ ਮਤਾ ਲਿਆਉਣ ਦਾ ਮਕਸਦ ਕੀ ਹੈ ਔਰ ਪਾਣੀਆਂ ਦਾ ਨੁਕਸਾਨ ਕਿਵੇਂ ਹੋਇਆ ਹੈ । ਮੈਂ ਇਸ ਦੀ ਜ਼ਿਆਦਾ ਤਫਸੀਲ ਵਿੱਚ ਨਹੀਂ ਜਾਣਾ ਕਿਉਂਕਿ ਫਿਰ ਲੰਬਾ ਸਮਾਂ ਲੱਗ ਜਾਵੇਗਾ । ਮੈਂ ਆਪਣੇ ਸਮੇਂ ਦੇ ਹਿਸਾਬ ਨਾਲ ਛੋਟੀ ਗੱਲ ਕਰਾਂਗੀ ਪਰ ਇੱਕ ਗੱਲ ਜੋ ਸਪੱਸ਼ਟ ਹੋਈ ਹੈ, ਉਹ ਇਹ ਹੈ ਕਿ ਜਿਹੜਾ ਪਾਣੀ ਸੀ, ਉਹ ਸਾਲ 1920-40 ਤੱਕ 17.17 ਮਿਲੀਅਨ ਏਕੜ ਫੁੱਟ ਸੀ, ਉਸ ਹਿਸਾਬ ਨਾਲ ਜਿਹੜੀ ਉਸ ਵੇਲੇ ਮਿਣਤੀ ਕੀਤੀ ਗਈ ਸੀ, ਉਸ ਪਾਣੀ ਵਿਚੋਂ ਅੱਧਾ ਰਾਜਸਥਾਨ ਨੂੰ ਅੱਧਵੰਡੇ ਪੰਜਾਬ ਨੂੰ ਮਿਲਿਆ। ਲੇਕਿਨ ਜਦੋਂ ਹਰਿਆਣਾ ਤੇ ਪੰਜਾਬ ਵੱਖਰੇ ਹੋਏ, ਫਿਰ ਅੱਧਾ ਅੱਧਾ ਕਰ ਦਿੱਤਾ ਗਿਆ। ਅੱਜ ਤੱਕ ਹਰਿਆਣਾ ਵੀ ਉਸ ਪਾਣੀ ਦਾ ਪੂਰਾ ਸ਼ੇਅਰ ਲੈ ਰਿਹਾ ਹੈ, ਜਿਹੜਾ ਰਾਜਸਥਾਨ ਹੈ, ਉਹ ਵੀ ਪੂਰਾ ਸ਼ੇਅਰ ਲੈ ਰਿਹਾ ਹੈ। ਲੇਕਿਨ ਪੰਜਾਬ ਦਾ ਜੋ ਹਿੱਸਾ ਸੀ, ਉਹ ਹੁਣ ਘਟਦਾ ਜਾ ਰਿਹਾ ਹੈ, ਹੁਣ ਇਸ ਵੇਲੇ ਕੁੱਲ 14 ਕੁ ਮਿਲੀਅਨ ਏਕੜ ਫੁੱਟ ਪਾਣੀ ਸਾਡੇ ਕੋਲ ਹੋਵੇਗਾ। ਇਸ ਵਿਚੋਂ ਇਹ ਦੱਸੋ ਕਿ ਰਾਜਸਥਾਨ 8 ਜਾਂ ਸਾਢੇ 8 ਮਿਲੀਅਨ ਏਕੜ ਫੁੱਟ ਪਾਣੀ ਲੈ ਗਿਆ, 4 ਜਾਂ ਸਾਢੇ 4 ਹਰਿਆਣਾ ਲੈ ਗਿਆ ਪਰ ਪੰਜਾਬ ਦੇ ਕੋਲ ਕੀ ਰਹਿ ਗਿਆ ਹੈ? ਵੱਧ ਤੋਂ ਵੱਧ ਡੇਢ ਜਾਂ ਦੋ ਮਿਲੀਅਨ ਏਕੜ ਫੁੱਟ ਪਾਣੀ ਜੋ ਹੈ, ਉਹ ਹੀ ਪੰਜਾਬ ਕੋਲ ਹੈ। ਜੇ ਇਸ ਪਾਣੀ ਵਿਚੋਂ ਵੀ ਸਾਡਾ ਹਿੱਸਾ ਚਲਾ ਜਾਵੇ ਤਾਂ ਕੀ ਇਹ ਸਾਡੇ ਪੰਜਾਬ ਦੀ ਬਦਕਿਸਮਤੀ ਨਹੀਂ ਹੋਵੇਗੀ ? ਐਸ.ਵਾਈ.ਐਲ.

ਨਹਿਰ ਦੀ ਸ਼ੁਰੂਆਤ ਕਰਵਾਉਣਾ, ਪੈਸਾ ਦੇਣਾ, ਇਸ ਬਾਰੇ ਕੱਲ੍ਹ ਲੀਡਰ ਆਫ ਦਿ ਹਾਊਸ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਾਰੇ ਸਦਨ ਨੂੰ ਜਾਣੂ ਕਰਵਾਇਆ ਹੈ। ਇਹ ਕਿਹੜੀ ਸਰਕਾਰ ਵੇਲੇ ਹੋਇਆ, ਕਿਹੜੇ ਮੁੱਖ ਮੰਤਰੀ ਵੇਲੇ ਹੋਇਆ ਆਪਾਂ ਸਾਰੇ ਜਾਣਦੇ ਹਾਂ । ਸਾਰੇ ਮੈਂਬਰ ਸਾਹਿਬਾਨ ਮੇਰੇ ਤੋਂ ਜ਼ਿਆਦਾ ਪੜ੍ਹੇ-ਲਿਖੇ ਅਤੇ ਸੂਝਵਾਨ ਹਨ। ਜਦੋਂ ਪਿਛਲੀ ਵਾਰ ਇਸ ਵਿਧਾਨ ਸਭਾ ਵਿੱਚ ਇਹ ਮਤਾ ਲਿਆਂਦਾ ਗਿਆ ਸੀ ਤਾਂ ਆਪਾਂ ਸਾਰਿਆਂ ਨੇ ਸਰਬਸੰਮਤੀ ਨਾਲ ਇਸ ਨੂੰ ਪਾਸ ਕੀਤਾ ਸੀ। ਲੇਕਿਨ ਕੱਲ੍ਹ ਇਥੇ ਬਾਈਕਾਟ ਵੀ ਹੋਇਆ ਪਰ ਫਿਰ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸੱਚਾਈ ਸਾਰੇ ਹਾਊਸ ਦੇ ਸਾਹਮਣੇ ਲਿਆਂਦੀ। ਉਨ੍ਹਾਂ ਨੇ ਇਥੋਂ ਤੱਕ ਵੀ ਕਹਿ ਦਿੱਤਾ ਕਿ ਅਸੀਂ ਕਪੂਰੀ ਦੇ ਮੋਰਚੇ ਦੌਰਾਨ ਡਾਂਗਾਂ ਖਾਧੀਆਂ ਸਨ, ਜੇਲ੍ਹਾਂ ਵਿੱਚ ਵੀ ਗਏ ਸੀ। ਅੱਜ ਵੀ ਅਸੀਂ ਪੰਜਾਬ ਦੇ ਪਾਣੀਆਂ ਦਾ ਇੱਕ ਤੁਪਕਾ ਵੀ ਪੰਜਾਬ ਤੋਂ ਬਾਹਰ ਨਹੀਂ ਜਾਣ ਦਿਆਂਗੇ। ਇਹ ਬਾਦਲ ਸਾਹਿਬ ਦੀ ਬਹੁਤ ਵੱਡੀ ਦਰਿਆਦਿਲੀ ਹੈ। ਇਹ ਗੱਲ ਉਹੀ ਵਿਅਕਤੀ ਕਹਿ ਸਕਦਾ ਹੈ ਜਿਸ ਦੇ ਅੰਦਰ ਸੱਚ ਦੀ ਅਵਾਜ਼ ਹੋਵੇ, ਜਿਸ ਨੂੰ ਆਪਣੀ ਸਟੇਟ ਪ੍ਰਤੀ ਦਰਦ ਹੋਵੇ। ਇਥੇ 1984 ਦੀ ਗੱਲ ਵਾਰ ਵਾਰ ਆਉਂਦੀ ਹੈ। ਜਦ ਤੱਕ ਸਿੱਖ ਕੌਮ ਨੂੰ ਇਨਸਾਫ ਨਹੀਂ ਮਿਲੇਗਾ, ਜ਼ਖਮ ਅੱਲ੍ਹੇ ਰਹਿਣਗੇ, ਉਦੋਂ ਤੱਕ ਇਹ ਅਵਾਜ਼ ਕੇਵਲ ਵਿਧਾਨ ਸਭਾ ਵਿਚ ਨਹੀਂ, ਪੰਜਾਬ ਦੇ ਕੋਨੇ ਕੋਨੇ ਵਿੱਚ ਨਹੀਂ, ਦੇਸ਼ ਦੀਆਂ ਸਟੇਟਾਂ ਵਿੱਚ ਨਹੀਂ ਬਲਕਿ ਹਰ ਦੇਸ਼ ਵਿਚ ਇਹ ਅਵਾਜ਼ ਗੂੰਜਦੀ ਰਹੇਗੀ। ਲੋਕਾਂ ਦੇ ਮਨਾਂ ਤੋਂ ਉਸ ਸਮੇਂ ਤੱਕ ਭਾਰ ਨਹੀਂ ਲਹਿ ਸਕਦਾ ਜਦ ਤੱਕ ਦੋਸ਼ੀਆਂ ਨੂੰ ਸਜ਼ਾਵਾਂ ਨਹੀਂ ਮਿਲਣਗੀਆਂ। ਇਹ ਲੋਕ ਕੌਣ ਸਨ। ਕੀ ਹੋਇਆ ਸੀ, ਜੇਕਰ ਮੈਂ ਉਨ੍ਹਾਂ ਗੱਲਾਂ ਨੂੰ ਦੁਹਰਾਵਾਂਗੀ ਤਾਂ ਫਿਰ ਸਾਡੇ ਹਿਰਦੇ ਵਲੂੰਦਰੇ ਜਾਣਗੇ। ਇਸ ਗੱਲ ਨਾਲ ਕੇਵਲ ਸਿੱਖ ਹੀ ਨਹੀਂ ਬਲਕਿ ਹਰੇਕ ਧਰਮ ਦਾ ਵਿਅਕਤੀ ਪੀੜਤ ਹੁੰਦਾ ਹੈ ਕਿ ਉਸ ਸ੍ਰੀ ਅਕਾਲ ਤਖਤ ਸਾਹਿਬ ਤੇ ਹਮਲਾ ਹੋਇਆ ਜਿਥੋਂ ਦੁਨੀਆਂ ਵਿੱਚ ਵਸਦੇ ਸਿੱਖਾਂ ਨੂੰ ਪੈਗਾਮ ਦਿੱਤਾ ਜਾਂਦਾ ਹੋਵੇ, ਹੁਕਮਨਾਮੇ ਜਾਰੀ ਕੀਤੇ ਜਾਂਦੇ ਹੋਣ, ਸੰਦੇਸ਼ ਦਿੱਤੇ ਜਾਂਦੇ ਹੋਣ, ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹੋਣ, ਜਿਥੋਂ ਸਿੱਖਾਂ ਨੂੰ ਗੁਰਮਤ ਵਿਚ ਰਹਿਣ ਦਾ ਉਪਦੇਸ਼ ਦਿੱਤਾ ਜਾਂਦਾ ਹੋਵੇ। ਗੋਲੀਆਂ, ਬੰਬ, ਤੋਪਾਂ ਦਾ ਹਮਲਾ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦਾ ਸਾਰੀ ਦੁਨੀਆਂ ਨੂੰ ਦਰਦ ਹੈ। ਆਪਾਂ ਉਸ ਵੇਲੇ ਨੂੰ ਵੀ ਯਾਦ ਕਰੀਏ ਜਿਸ ਵੇਲੇ ਗੁਰੂ ਮਹਾਰਾਜ ਦਾ ਪਰਕਾਸ਼ ਹੋਇਆ ਸੀ ਅਤੇ ਫੌਜ ਨੇ ਸ੍ਰੀ ਗੁਰੂ ਗ੍ਰੰਥ

[ ਬੀਬੀ ਜਗੀਰ ਕੌਰ ]

ਸਾਹਿਬ ਜੀ ਦੀ ਹਿੱਕ ਵਿਚ ਗੋਲੀਆਂ ਮਾਰੀਆਂ। ਉਸ ਸਮੇਂ ਵੀ ਆਪਣੇ ਮਨ ਵਲੂੰਧਰੇ ਗਏ ਸਨ। ਮੈਂ ਨਹੀਂ ਕਹਿੰਦੀ ਕਿ ਕਾਂਗਰਸ ਵਿਚ ਬੈਠੇ ਲੋਕਾਂ ਨੂੰ ਦੁੱਖ ਨਹੀਂ ਹੋਵੇਗਾ, ਆਪਾਂ ਸਾਰਿਆਂ ਨੂੰ ਇਸ ਗੱਲ ਦਾ ਦੁੱਖ ਹੈ। ਦੁਨੀਆਂ ਵਿਚ ਹਾਹਾਕਾਰ ਮਚ ਗਈ। ਉਸ ਗੱਲ ਦੀ ਪੀੜਾ ਸਾਡੇ ਮਨਾਂ ਵਿਚੋਂ ਹਾਲੇ ਤੱਕ ਨਹੀਂ ਜਾਂਦੀ। ਇਥੇ ** ** ਵਰਗੇ, ਚਲੋ ਮੈਂ ਇਥੇ ਸਦਨ ਵਿਚ ਚਾਹੇ ਨਾਮ ਨਾ ਲਵਾਂ ਪਰ ਸਾਰੀ ਦੁਨੀਆਂ ਨੂੰ ਪਤਾ ਹੈ ਕਿ ** ** ਵਰਗੇ ਦੋਸ਼ੀ, ਜਿਹੜੇ ਸਾਹਮਣੇ ਦਿਖਦੇ ਹਨ। ਇਕ ਪਾਸੇ ਸਿੱਖਾਂ ਨੂੰ ਫਾਂਸੀਆਂ ਦਿੱਤੀਆਂ ਗਈਆਂ ਅਤੇ ਦੂਜੇ ਪਾਸੇ ਇਨ੍ਹਾਂ ਦੋਸ਼ੀਆਂ ਨੂੰ ਵੱਡੇ ਵੱਡੇ ਰੁਤਬਿਆਂ ਤੇ ਬਿਠਾਇਆ ਜਾਂਦਾ ਹੈ, ਮੰਤਰੀ ਬਣਾ ਕੇ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ। ਉਸ ਵੇਲੇ ਸਾਡੇ ਮਨ ਕਿਸ ਤਰ੍ਹਾਂ ਨਾ ਵਲੂੰਧਰੇ ਜਾਣ। ਬੜੇ ਕਮਿਸ਼ਨ ਬਣੇ, ਕਮੇਟੀਆਂ ਬਣੀਆਂ, ਸੀ.ਬੀ.ਆਈ ਜਾਂਚ ਵੀ ਹੋਈ ਪਰ ਦੁੱਖ ਦੀ ਗੱਲ ਹੈ ਕਿ ਇੰਨਾ ਲੰਬਾ ਸਮਾਂ ਬੀਤ ਗਿਆ ਪਰ ਫਿਰ ਵੀ ਜਿਹੜੀ ਗੱਲ ਦਾ ਪਤਾ ਹੋਵੇ ਪਰ ਰਾਹਤ ਨਾ ਮਿਲੇ ਤਾਂ ਮੈਂ ਸਮਝਦੀ ਹਾਂ ਕਿ ਜਿਨ੍ਹਾਂ ਲੋਕਾਂ ਨੇ ਦੇਸ਼ ਦੀ ਅਜ਼ਾਦੀ ਵਿੱਚ, ਪੰਜਾਬ ਦੀ ਅਮਨ ਸ਼ਾਂਤੀ ਵਾਸਤੇ, ਪੰਜਾਬ ਵਿੱਚ ਬਹੁਤ ਵੱਡੀਆਂ ਸੇਵਾਵਾਂ ਨਿਭਾਈਆਂ ਹੋਣ, ਉਨ੍ਹਾਂ ਲੋਕਾਂ ਨੂੰ ਇਨਸਾਫ ਨਾ ਮਿਲੇ ਤਾਂ ਇਹ ਸਾਡੀ ਬਦਕਿਸਮਤੀ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਹੈ। ਮੈਂ ਸਮਝਦੀ ਹਾਂ ਕਿ ਇਸ ਗੱਲ ਨਾਲ ਸਾਨੂੰ ਬੜੀ ਰਾਹਤ ਮਿਲਦੀ ਹੈ। ਕੇਂਦਰ ਵਿੱਚ ਐਨ.ਡੀ.ਏ. ਦੀ ਸਰਕਾਰ ਬਣੀ। ਇਸ ਨਾਲ ਅੱਜ ਪੰਜਾਬ ਵਿਚ ਥੋੜ੍ਹੀ ਬਹੁਤੀ ਤਰੱਕੀ ਵਾਲੇ ਪਾਸੇ ਗੱਲ ਤੁਰੀ ਹੈ। ਇਸ ਨਾਲ ਥੋੜ੍ਹੀ ਬਹੁਤੀ ਰਾਹਤ ਮਿਲੀ ਹੈ। ਮਿੱਤਲ ਸਾਹਿਬ, ਜੋ ਕੇ ਸਾਡੇ ਮਾਨਯੋਗ ਮੰਤਰੀ ਜੀ ਹਨ, ਨੇ ਗੱਲ ਕੀਤੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਹੜੀ ਹੈ, ਉਸ ਦਾ ਬੜੇ ਲੰਮੇ ਸਮੇਂ ਤੋਂ ਮਸਲਾ ਲਟਕਦਾ ਆ ਰਿਹਾ ਸੀ। ਸੱਚਮੁੱਚ ਹੀ ਜਦੋਂ ਅਖਬਾਰ ਵਿੱਚ ਖਬਰ ਪੜ੍ਹੀ, ਕੁਝ ਨਾ ਕੁਝ ਮਨ ਨੂੰ ਤਸੱਲੀ ਹੋਈ ਕਿਉਂਕਿ ਸਿੱਖ ਜਿਹੜਾ ਹੈ, ਉਹ ਸਿੱਖ ਹੀ ਹੈ ਤੇ ਉਹ ਪਤਿਤ ਨਹੀਂ ਹੋ ਸਕਦਾ ਪਰ ਜਿਹੜਾ ਕੇਸ ਕੱਟ ਲਵੇ, ਦਾੜ੍ਹੀ ਕੱਟ ਲਵੇ, ਉਸ ਨੂੰ ਪਤਿਤ ਕਹਿੰਦੇ ਹਨ। ਸਹਿਜਧਾਰੀ ਲਫਜ਼ ਕਾਫੀ ਸਮੇਂ ਤੋਂ ਚਲਿਆ ਆ ਰਿਹਾ ਸੀ ਤੇ ਹੁਣ ਜਦੋਂ ਇਸ ਨੂੰ ਠੀਕ ਕਰਨ ਦੀ ਗੱਲ ਚੱਲੀ ਤਾਂ ਸ਼੍ਰੋਮਣੀ ਕਮੇਟੀ ਸੁਪਰੀਮ ਕੋਰਟ ਚਲੀ ਗਈ

** Expunged as ordered by the Chair.

ਪਰ ਐਕਟ ਵਿੱਚ ਸੋਧ ਸਿਰਫ ਪਾਰਲੀਮੈਂਟ ਵਿੱਚ ਹੀ ਹੋ ਸਕਦੀ ਸੀ । ਇਸ ਲਈ ਇਹ ਅਮੈਂਡਮੈਂਟ ਕਰਨ ਵਾਸਤੇ ਮਾਨਯੋਗ ਪ੍ਰਧਾਨ ਮੰਤਰੀ ਸ਼੍ਰੀ ਨਰਿੰਦਰ ਮੋਦੀ ਜੀ ਨੇ ਸ਼ਲਾਘਾਯੋਗ ਕਦਮ ਚੁੱਕਿਆ। ਇਸ ਨਾਲ ਸਿੱਖ ਕੌਮ ਨੂੰ ਬਹੁਤ ਵੱਡੀ ਰਾਹਤ ਮਿਲੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਗੱਲ ਦਾ ਸਕੂਨ ਮਿਲਿਆ ਕਿ ਜੋ ਸਾਡੀ ਕਾਰਵਾਈ ਅਸਲੀਅਤ ਤੌਰ ਤੇ ਬਣਦੀ ਸੀ, ਉਸ ਪਾਸੇ ਵੱਲ ਨੂੰ ਅਸੀਂ ਅੱਜ ਅੱਗੇ ਵਧੇ ਹਾਂ । ਇਸ ਸੰਬੰਧੀ ਮੈਂ ਹਾਊਸ ਵੱਲੋਂ ਵੀ ਧੰਨਵਾਦ ਕਰਦੀ ਹਾਂ, ਆਪਣੇ ਵੱਲੋਂ ਵੀ ਧੰਨਵਾਦ ਕਰਦੀ ਹਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰਹਿ ਚੁੱਕੀ ਮੈਂਬਰ ਹੋਣ ਦੇ ਨਾਤੇ ਵੀ ਧੰਨਵਾਦ ਕਰਦੀ ਹਾਂ ਕਿ ਅੱਜ ਸਿੱਖ ਕੌਮ ਲਈ ਉਨ੍ਹਾਂ ਨੇ ਇਹ ਬਹੁਤ ਵੱਡਾ ਜੋ ਸਟੈੱਪ ਚੁੱਕਿਆ ਹੈ, ਇਹ ਸਾਡੇ ਵਾਸਤੇ ਇੱਕ ਬਹੁਤ ਵੱਡੀ ਮਾਣ ਦੀ ਗੱਲ ਹੈ। ਇਸੇ ਤਰ੍ਹਾਂ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਵਿਰਾਸਤੀ ਸ਼ਹਿਰ ਵਜੋਂ ਚੋਣ ਕੀਤੀ, ਸਭਿਆਚਾਰਕ ਵਿਸ਼ਵ ਵਿਰਾਸਤੀ ਸਥਾਨਾਂ ਵਿੱਚ ਜਲ੍ਹਿਆਂਵਾਲੇ ਬਾਗ ਨੂੰ ਸ਼ਾਮਲ ਕੀਤਾ। ਰਾਜ ਵਿੱਚ ਪੋਸਟ ਬਾਗਬਾਨੀ ਨੂੰ ਸਮਰੱਥ ਬਣਾਉਣ ਵਾਸਤੇ ਖੋਜਾਂ ਲਈ ਵਿਦਿਅਕ ਕੇਂਦਰ ਖੋਲ੍ਹੇ ਗਏ ਹਨ । ਇਸੇ ਤਰ੍ਹਾਂ ਏਮਜ਼ ਵਰਗੇ ਹਸਪਤਾਲ ਪੰਜਾਬ ਨੂੰ ਦੇ ਕੇ ਕੇਂਦਰ ਸਰਕਾਰ ਨੇ ਸਾਡੇ ਵਾਸਤੇ ਇੱਕ ਬੜੀ ਵੱਡੀ ਮਾਣ ਦੀ ਗੱਲ ਬਣਾਈ ਹੈ ਔਰ ਇਸ ਨਾਲ ਸਾਡੇ ਵਿਕਾਸ ਵਿੱਚ ਸਾਡੇ ਪੰਜਾਬ ਦੇ ਲੋਕਾਂ ਵਿੱਚ ਇੱਕ ਬਹੁਤ ਵੱਡਾ ਤਰੱਕੀ ਦਾ ਰਾਹ ਖੁੱਲ੍ਹੇਗਾ ਜਿਸ ਨਾਲ ਲੋਕਾਂ ਨੂੰ ਬਹੁਤ ਵੱਡੀ ਸਹੂਲਤ ਹੋਵੇਗੀ । ਬਠਿੰਡਾ, ਫਾਜ਼ਿਲਕਾ ਅਤੇ ਅਬੋਹਰ ਵਾਲੇ ਪਾਸੇ ਬਿਮਾਰੀਆਂ ਆਮ ਫੈਲ ਜਾਂਦੀਆਂ ਹਨ ਤੇ ਗਰੀਬ ਲੋਕ ਬਹੁਤਾ ਦੂਰ ਜਾ ਕੇ ਇਲਾਜ ਨਹੀਂ ਕਰਵਾ ਸਕਦੇ । ਇਸ ਲਈ ਜਦੋਂ ਗਰੀਬ ਲੋਕਾਂ ਵਾਸਤੇ ਹਸਪਤਾਲ ਬਣੇਗਾ ਤਾਂ ਉਨ੍ਹਾਂ ਵਾਸਤੇ ਇਹ ਬਹੁਤ ਹੀ ਸੁਖਦਾਈ ਸਮਾਂ ਹੋਵੇਗਾ ਕਿਉਂਕਿ ਉਨ੍ਹਾਂ ਹਸਪਤਾਲਾਂ ਵਿੱਚ ਜਾ ਕੇ ਉਹ ਰਾਹਤ ਲੈ ਸਕਦੇ ਹਨ। ਲੁਧਿਆਣਾ ਸ਼ਹਿਰ ਨੂੰ ਸਮਾਰਟ ਸਿਟੀ ਵਿੱਚ ਦਾਖਲ ਕਰਨਾ ਤੇ ਪੰਜਾਬ ਸਰਕਾਰ ਦਾ ਅੱਗੇ ਜਿਹੜਾ ਰਾਜ ਪ੍ਰਬੰਧ ਹੈ, ਉਸ ਦੇ ਵਿੱਚ ਜਿਹੜੀ ਪੰਜਾਬ ਸਰਕਾਰ ਨੇ ਆਪਣੀ ਕਾਰਜਸ਼ੈਲੀ ਵਿਖਾਈ ਹੈ, ਗਵਰਨਰ ਸਾਹਿਬ ਨੇ ਬੜੀ ਸ਼ਲਾਘਾ ਕੀਤੀ ਹੈ। ਕਿਉਂਕਿ ਪੰਜਾਬ ਸਰਕਾਰ ਦਾ ਅਟੁੱਟ ਵਿਸ਼ਵਾਸ ਹੈ ਕਿ ਲੋਕਤੰਤਰ ਵਿੱਚ ਨਾਗਰਿਕ ਹੀ ਰਾਜਾ ਹੈ। ਉਸ ਨੂੰ ਅਧਿਕਾਰ ਹੈ ਕਿ 24 ਘੰਟੇ ਸਰਕਾਰ ਤੋਂ ਜਵਾਬਦੇਹੀ, ਸਵੱਛ, ਨਿਮਰ, ਪਾਰਦਰਸ਼ੀ, ਸੁਖਾਲੀ ਪਹੁੰਚ ਅਤੇ ਯੋਗ ਅਧਿਕਾਰ ਦੀ ਉਮੀਦ ਰੱਖੇ। ਜੇ ਅਸੀਂ ਲੋਕਾਂ ਦੇ ਨੇੜੇ ਹੋਵਾਂਗੇ, ਸਰਕਾਰ

[ ਬੀਬੀ ਜਗੀਰ ਕੌਰ ]

ਆਪਣੀਆਂ ਗਲਤੀਆਂ, ਕਮੀਆਂ ਅਤੇ ਕਮਜ਼ੋਰੀਆਂ ਵੀ ਵੇਖ ਸਕਦੀ ਹੈ। ਮੈਂ ਸਮਝਦੀ ਹਾਂ ਕਿ ਜੋ ਅੱਜ ਪੰਜਾਬ ਸਰਕਾਰ ਵੱਲੋਂ ਸੰਗਤ ਦਰਸ਼ਨ ਦਾ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਸ਼ਾਇਦ ਹਿੰਦੁਸਤਾਨ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਪਹਿਲੇ ਮੁੱਖ ਮੰਤਰੀ ਹੋਣਗੇ, ਜਿਨ੍ਹਾਂ ਨੇ ਸਾਰੇ ਪੰਜਾਬ ਵਿੱਚ ਹਰ ਸ਼ਹਿਰ, ਹਰ ਪਿੰਡ, ਹਰ ਹਲਕਾ ਅਤੇ ਪੰਚਾਇਤਾਂ ਵਿੱਚ ਬੈਠ ਬੈਠ ਕੇ ਸੰਗਤ ਦਰਸ਼ਨ ਕੀਤੇ ਤੇ ਨੇੜੇ ਹੋ ਕੇ ਲੋਕਾਂ ਨੂੰ ਸੁਣਿਆ। ਜਦੋਂ ਨੇੜੇ ਹੋ ਕੇ ਸੁਣਾਂਗੇ ਤਾਂ ਉਸ ਦੇ ਵਿਚੋਂ ਲੋਕਾਂ ਦੀਆਂ ਦੁੱਖ ਤਕਲੀਫਾਂ ਦਾ ਪਤਾ ਲੱਗੇਗਾ। ਇਸੇ ਕਰਕੇ ਲਗਾਤਾਰ 20 ਸਾਲਾਂ ਤੋਂ ਯਾਨੀ 1997 ਤੋਂ ਲੈ ਕੇ ਅੱਜ ਤੱਕ ਜਿਹੜਾ ਸਮਾਂ ਹੋਇਆ, ਚਾਰ ਟਰਮਾਂ ਵਿੱਚ ਤਿੰਨ ਟਰਮਾਂ ਪੰਜਾਬ ਦੇ ਲੋਕਾਂ ਨੇ ਸਰਕਾਰ ਪਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀ ਚੁਣਿਆ । ਇੱਕ 1997, ਦੂਸਰਾ 2007 ਅਤੇ ਤੀਸਰੀ ਵਾਰ 2012, ਸੋ 20 ਸਾਲਾਂ ਵਿੱਚ ਤਿੰਨ ਵਾਰ ਪੰਜਾਬ ਦੇ ਲੋਕਾਂ ਨੇ ਪਰਕਾਸ਼ ਸਿੰਘ ਜੀ ਬਾਦਲ ਨੂੰ ਮੁੱਖ ਮੰਤਰੀ ਚੁਣਿਆ । ਇਹ ਲੋਕਾਂ ਦਾ ਫਤਵਾ ਹੈ ਕਿ ਬਾਦਲ ਸਾਹਿਬ ਜੋ ਸੰਗਤ ਦਰਸ਼ਨ ਕਰਦੇ ਹਨ, ਲੋਕ ਖੁਸ਼ ਹਨ, ਲੋਕ ਆਪਣੀ ਫਰਿਆਦ ਕਰ ਸਕਦੇ ਹਨ, ਸਰਕਾਰ ਪਰਕਾਸ਼ ਸਿੰਘ ਜੀ ਬਾਦਲ ਹਰ ਇੱਕ ਦੇ ਦੁੱਖ, ਲੋੜ ਅਤੇ ਮੁਸੀਬਤ ਨੂੰ ਸਮਝ ਕੇ ਜੋ ਵੀ ਪੰਜਾਬ ਦਾ ਵਿਕਾਸ ਕਰਨਾ ਬਣਦਾ ਹੈ, ਉਸ ਉਤੇ ਪਹਿਰੇਦਾਰੀ ਕਰਦੇ ਹਨ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਗਵਰਨਰ ਸਾਹਿਬ ਨੇ ਇਹ ਬਹੁਤ ਵੱਡਾ ਕਰੈਡਿਟ ਦਿੱਤਾ ਹੈ, ਮੈਂ ਉਨ੍ਹਾਂ ਦਾ ਇਸ ਗੱਲ ਤੇ ਵੀ ਧੰਨਵਾਦ ਕਰਦੀ ਹਾਂ।

ਚੇਅਰਮੈਨ ਸਾਹਿਬ, ਮਹੱਤਵਪੂਰਨ ਰਾਜ ਪ੍ਰਬੰਧ ਵਿੱਚ ਸਾਰੇ ਪੰਜਾਬ ਵਿੱਚ 1758 ਸੇਵਾ ਕੇਂਦਰ ਪੇਂਡੂ ਖੇਤਰ ਵਿੱਚ ਖੋਲ੍ਹੇ ਜਾ ਰਹੇ ਹਨ ਜਦਕਿ ਸ਼ਹਿਰਾਂ ਵਿੱਚ 389 ਸੇਵਾ ਕੇਂਦਰ ਖੁੱਲ੍ਹ ਰਹੇ ਹਨ। ਇਸ ਨਾਲ 223 ਸੇਵਾਵਾਂ ਲੋਕਾਂ ਨੂੰ ਬਹੁਤ ਜਲਦੀ ਅਤੇ ਸੁਖਾਵੇਂ ਢੰਗ ਨਾਲ ਮਿਲਣਗੀਆਂ। ਇੱਕ ਜਿਹੜਾ ਐਫੀਡੈਵਿਟ ਦਿੱਤਾ ਜਾਂਦਾ ਸੀ, ਉਹ ਵੀ ਪ੍ਰਥਾ ਬੰਦ ਕੀਤੀ ਹੈ ਅਤੇ ਆਪਣੇ ਘੋਸ਼ਣਾ ਪੱਤਰ ਰਾਹੀਂ ਹੀ ਵਿਸ਼ਵਾਸ ਬਣਾਇਆ ਹੈ । ਇਸ ਤਰ੍ਹਾਂ ਇੱਕ ਨਾਗਰਿਕ ਅਤੇ ਅਫ਼ਸਰਾਂ ਦਾ ਆਪਸ ਵਿੱਚ ਵਿਸ਼ਵਾਸ ਸਰਕਾਰ ਨੇ ਪੱਕਾ ਕੀਤਾ। ਜਿਹੜਾ ਵੀ ਘੋਸ਼ਣਾ ਕਰਦਾ ਹੈ ਕਿ ਮੇਰਾ ਇਹ ਘਰ ਹੈ, ਮੇਰੀ ਜ਼ਮੀਨ ਹੈ, ਮੇਰੇ ਕੋਲ ਇੰਨੀ ਪ੍ਰਾਪਰਟੀ ਹੈ, ਉਸ ਤੇ ਯਕੀਨ ਕਰਨਾ, ਇਹ ਇੱਕ ਬਹੁਤ ਵੱਡੀ ਗੱਲ ਹੈ। ਇਸ ਤਰ੍ਹਾਂ ਲੋਕਾਂ ਨੂੰ ਇੱਕ ਪਾਰਦਰਸ਼ੀ ਸਰਕਾਰ ਦੇ ਕੇ, ਪਾਰਦਰਸ਼ੀ ਗਿਆਨ ਦੇ ਕੇ

ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਪੰਜਾਬ ਦੇ ਵਿਕਾਸ ਨੂੰ ਅੱਗੇ ਤੋਰਿਆ ਹੈ। ਗਵਰਨਰ ਸਾਹਿਬ ਨੇ ਇਸ ਗੱਲ ਲਈ ਪੰਜਾਬ ਸਰਕਾਰ ਨੂੰ ਸਾਲਾਹਿਆ ਹੈ। ਸਾਡੇ ਲਈ ਇਹ ਮਾਣ ਵਾਲੀ ਗੱਲ ਹੈ ਕਿ ਜਿੰਨਾ ਕੁਝ ਵੀ ਕੀਤਾ ਗਿਆ ਹੈ, ਉਹ ਬਿਹਤਰ ਰਾਜ ਪ੍ਰਬੰਧ ਵਾਸਤੇ ਹੀ ਕੀਤਾ ਗਿਆ ਹੈ । ਉਹ ਦੂਜੇ ਰਾਜਾਂ ਦੇ ਮੁਖੀ ਅਤੇ ਅਫ਼ਸਰ ਜਾਂ ਦੇਸ਼ ਦੇ ਅਫ਼ਸਰ ਵੀ ਆ ਕੇ ਸਰਵੇ ਕਰ ਰਹੇ ਹਨ। ਉਹ ਵੀ ਜਾਣਕਾਰੀ ਲੈ ਰਹੇ ਹਨ ਕਿ ਤੁਸੀਂ ਕਿਸ ਢੰਗ ਨਾਲ ਇਹ ਸਾਰਾ ਕੰਮ ਪਾਰਦਰਸ਼ੀ ਬਣਾਇਆ ਹੈ, ਕਿਵੇਂ ਲੋਕਾਂ ਪ੍ਰਤੀ ਜਵਾਬਦੇਹ ਹੋਏ ਹੋ ? ਮੈਨੂੰ ਇਸ ਗੱਲ ਤੇ ਬੜੀ ਤਸੱਲੀ ਹੈ ਕਿ ਉਨ੍ਹਾਂ ਲੋਕਾਂ ਨੇ ਕੇਵਲ ਸਾਲਾਹਿਆ ਹੀ ਨਹੀਂ ਬਲਕਿ ਇਸ ਨੂੰ ਅਪਨਾਉਣ ਦੀ ਵੀ ਕੋਸ਼ਿਸ਼ ਕਰ ਰਹੇ ਹਨ ਅਤੇ ਲਾਗੂ ਕਰਨ ਦੀ ਵੀ ਕੋਸ਼ਿਸ਼ ਕਰ ਰਹੇ ਹਨ। ਸੋ, ਪੰਜਾਬ ਸਰਕਾਰ ਵੱਲੋਂ ਹਰ ਨਾਗਰਿਕ ਦਾ ਜੀਵਨ ਸੁਖਾਲਾ ਬਣਾਉਣ ਲਈ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਇੱਕ ਸੁਪਨਾ ਸਾਕਾਰ ਕੀਤਾ ਹੈ। ਇਹ ਇੱਕ ਸੁਪਨਾ ਹੀ ਨਹੀਂ, ਇਹ ਇੱਕ ਚਾਅ ਸੀ, ਰੀਝ ਸੀ ਜੋ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਨੇ ਪੂਰੀ ਕੀਤੀ ਹੈ ਅਤੇ ਲੋਕਾਂ ਨੂੰ ਬਹੁਤ ਵੱਡੀ ਰਾਹਤ ਦਿੱਤੀ ਹੈ।

ਚੇਅਰਮੈਨ ਸਾਹਿਬ, ਪੰਜਾਬ ਖੇਤੀਬਾੜੀ ਨਾਲ ਸੰਬੰਧਿਤ ਸੂਬਾ ਹੈ। ਪੰਜਾਬ ਦੇ 80% ਲੋਕ ਖੇਤੀਬਾੜੀ ਨਾਲ ਸਬੰਧ ਰੱਖਦੇ ਹਨ। ਸਾਡੀ ਜ਼ਮੀਨ ਸਾਰੇ ਦੇਸ਼ ਦੀ ਵਾਹੁਣਯੋਗ ਖੇਤਰ ਦਾ ਸਿਰਫ 3% ਹੀ ਹੈ ਪਰੰਤੂ ਇਹ ਮਾਣ ਵਾਲੀ ਗੱਲ ਹੈ ਕਿ ਤਿੰਨ ਫੀਸਦੀ ਜ਼ਮੀਨ ਹੋਣ ਦੇ ਬਾਵਜੂਦ ਪੰਜਾਬ ਦਾ ਕਿਸਾਨ ਰਾਤਾਂ ਨੂੰ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਅਤੇ ਬਹੁਤ ਵੱਡੇ ਜੋਖਮ ਵਿੱਚ ਪੈ ਕੇ ਵੱਖ-ਵੱਖ ਮੌਸਮਾਂ ਦੀਆਂ ਚੁਣੌਤੀਆਂ ਨੂੰ ਸਹਿੰਦਾ ਹੋਇਆ, ਮੁਕਾਬਲਾ ਕਰਦਾ ਹੋਇਆ, ਬਹੁਤ ਪੀੜਾ ਵਿੱਚੋਂ ਲੰਘਦਾ ਹੋਇਆ ਵੀ, ਜਦੋਂ ਅੱਜ ਪੰਜਾਬ ਦਾ ਅੰਨ ਭੰਡਾਰ ਦੇਖੀਏ ਤਾਂ 25 ਤੋਂ 50 ਫੀਸਦੀ ਚਾਵਲ ਵਿੱਚ ਅਤੇ 35 ਤੋਂ 75 ਫੀਸਦੀ ਕਣਕ ਦਾ ਹਿੱਸਾ ਪਾਉਂਦਾ ਹੈ। ਕਿੰਨੇ ਮਾਣ ਦੀ ਗੱਲ ਹੈ ਕਿ ਸਾਡੀ ਸਟੇਟ ਇੰਨੀ ਛੋਟੀ ਜਿਹੀ ਹੋਵੇ ਪਰ ਪੰਜਾਬ ਦਾ ਕਿਸਾਨ ਇੰਨਾ ਮਿਹਨਤੀ ਹੋਵੇ ਤੇ ਖੇਤੀਬਾੜੀ ਵਿਭਾਗ ਵੱਲੋਂ ਖੋਜਾਂ ਦੇ ਕਾਰਜ ਕੀਤੇ ਜਾਂਦੇ ਹੋਣ। ਚੰਗੇ ਬੀਜ ਮੁਹੱਈਆ ਕਰਵਾ ਕੇ, ਖਾਦਾਂ ਮੁਹੱਈਆ ਕਰਵਾ ਕੇ, ਸਬਸਿਡੀ ਦੇ ਕੇ ਅਤੇ ਹੋਰ ਸਾਰੀਆਂ ਸਹੂਲਤਾਂ ਦੇ ਕੇ ਜਿਹੜਾ ਪੰਜਾਬ ਦੇ ਕਿਸਾਨ ਨੂੰ ਮਜ਼ਬੂਤ ਕੀਤਾ ਜਾ ਰਿਹਾ ਹੈ, ਸਾਰੀਆਂ ਸੁੱਖ ਸਹੂਲਤਾਂ ਨਾਲ ਸ਼ਿੰਗਾਰਿਆ ਜਾ

[ ਬੀਬੀ ਜਗੀਰ ਕੌਰ ]

ਰਿਹਾ ਹੈ, ਗਵਰਨਰ ਸਾਹਿਬ ਨੇ ਇਸ ਗੱਲ ਦੀ ਬਹੁਤ ਸ਼ਲਾਘਾ ਕੀਤੀ ਹੈ, ਮੈਂ ਇਸ ਲਈ ਉਨ੍ਹਾਂ ਦਾ ਧੰਨਵਾਦ ਕਰਦੀ ਹਾਂ।

ਖੇਤੀਬਾੜੀ ਦਾ ਧੰਦਾ ਭਾਵੇਂ ਲਾਹੇਵੰਦ ਨਹੀਂ ਹੈ ਲੇਕਿਨ ਸਰਕਾਰ ਨੇ ਮਹਿਸੂਸ ਕੀਤਾ ਹੈ ਕਿ ਅਸੀਂ ਥੋੜ੍ਹੀ ਬਹੁਤ ਡਾਈਵਰਸਿਫਿਕੇਸ਼ਨ ਕਰੀਏ ਤਾਂ ਕਿ ਕਿਸਾਨ ਮਾਰਿਆ ਨਾ ਜਾਵੇ। ਵਾਰ-ਵਾਰ ਗੱਲਾਂ ਆਉਂਦੀਆਂ ਹਨ ਕਿ ਕਿਸਾਨਾਂ ਨੇ ਸੁਸਾਈਡ ਕਰ ਲਈ। ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਕਿਸਾਨ ਬੜਾ ਬੋਝ ਵਿੱਚ ਆ ਗਿਆ ਹੈ। ਕਰਜ਼ਾ ਲੈ ਕੇ ਕਈ ਵਾਰੀ ਕੋਈ ਵਿਆਹ ਕਰ ਲੈਂਦਾ ਹੈ, ਕੋਈ ਕੋਠੀ ਪਾ ਲੈਂਦਾ ਹੈ ਪਰ ਉਹ ਕਰਜ਼ਾ ਲੱਥਦਾ ਨਹੀਂ ਹੈ। ਜੇਕਰ ਕਿਸੇ ਪ੍ਰੋਡਕਟਿਵ ਕੰਮ ਵਿੱਚ ਲੱਗੇ ਤਾਂ ਕਰਜ਼ਾ ਮੋੜਿਆ ਜਾ ਸਕਦਾ ਹੈ ਪਰ ਜੇਕਰ ਅਸੀਂ ਕਰਜ਼ਾ ਲੈ ਕੇ ਕੋਠੀ ਪਾ ਲੈਂਦੇ ਹਾਂ, ਵਿਆਹ ਕਰ ਲੈਂਦੇ ਹਾਂ ਤਾਂ ਅਸੀਂ ਕਰਜ਼ੇ ਥੱਲੇ ਦੱਬੇ ਜਾਂਦੇ ਹਾਂ। ਇਸ ਤਰ੍ਹਾਂ ਕਿਸਾਨ ਦਾ ਹੋਰ ਕੋਈ ਚਾਰਾ ਹੀ ਨਹੀਂ ਹੈ। ਕਿਸਾਨ ਕਿਸੇ ਨਾ ਕਿਸੇ ਢੰਗ ਨਾਲ ਕਰਜ਼ਾ ਲਵੇਗਾ ਅਤੇ ਉਸ ਤੇ ਬੋਝ ਪੈ ਜਾਵੇਗਾ। ਅਸੀਂ ਇਨ੍ਹਾਂ ਗੱਲਾਂ ਨੂੰ ਐਵੇ ਹੀ ਪੁਲੀਟੀਕਲੀ ਬਣਾ ਕੇ ਚੁੱਕਦੇ ਰਹਿੰਦੇ ਹਾਂ ਪਰ ਅਜਿਹਾ ਕਰਨਾ ਵੀ ਸਾਡੇ ਲਈ ਨੁਕਸਾਨਦੇਹ ਹੈ ।

ਬਾਹਰੋਂ ਇੱਕ ਬੰਦਾ ਸਾਡੇ ਪੰਜਾਬ ਵਿੱਚ ਆਇਆ ਅਤੇ ਪਿੰਡ-ਪਿੰਡ ਘੁੰਮਦਾ ਹੋਇਆ ਬੋਲਦਾ ਹੈ ਕਿ ਹੁਣ ਜਿਹੜਾ ਵੀ ਕਿਸਾਨ ਮਰੇਗਾ, ਜਦੋਂ ਸਾਡੀ ਸਰਕਾਰ ਆਵੇਗੀ ਤਾਂ ਅਸੀਂ 10 ਲੱਖ ਰੁਪਿਆ ਦੇਵਾਂਗੇ। ਇਸ ਦਾ ਮਤਲਬ ਹੋਇਆ ਕਿ ਜਿਹੜਾ ਕਿਸਾਨ ਨਹੀਂ ਮਰਨਾ ਚਾਹੁੰਦਾ, ਉਹ ਵੀ ਮਰ ਜਾਵੇ। ਉਹ ਕਹਿੰਦਾ ਹੈ ਕਿ ਤੁਸੀਂ ਮਰ ਜਾਵੋ ਤੇ ਮੈਂ ਤੁਹਾਨੂੰ 10 ਲੱਖ ਰੁਪਿਆ ਦੇਵਾਂਗਾ । ਸਾਡੀ ਕਿੰਨੀ ਮਾੜੀ ਸੋਚ ਹੈ ਕਿ ਅਸੀਂ ਸੁਸਾਈਡ ਵਾਲੇ ਪਾਸੇ ਨੂੰ ਲੋਕਾਂ ਨੂੰ ਉਕਸਾਉਂਦੇ ਹਾਂ। ਅਸੀਂ ਉਕਸਾ ਦਿੰਦੇ ਹਾਂ ਕਿ ਸੁਸਾਈਡ ਕਰਨਾ ਚੰਗੀ ਗੱਲ ਹੈ। ਇਹ ਕਿੰਨੀ ਬੁਰੀ ਗੱਲ ਹੈ। ਜਿਹੜੇ ਸਿੱਖ ਧਰਮ ਨੂੰ ਮੰਨਣ ਵਾਲੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰੂ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਾਂ ਕੋਈ ਹੋਰ ਵੀ ਧਰਮ ਹੈ, ਇਨ੍ਹਾਂ ਵਿੱਚ ਸੁਸਾਈਡ ਦੀ ਬਹੁਤ ਨਿੰਦਿਆ ਕੀਤੀ ਗਈ ਹੈ । ਇਸ ਨੂੰ ਬਹੁਤ ਨਿੰਦਿਆ ਹੈ । ਜਿਹੜਾ ਬੰਦਾ ਜੀਵਨ ਲੀਲਾ ਹੀ ਖਤਮ ਕਰ ਜਾਵੇ ਤਾਂ ਸਮਝੋ ਇਸ ਤੋਂ ਵੱਡਾ ਉਸ ਦਾ ਨੁਕਸਾਨ ਨਹੀਂ ਹੋ ਸਕਦਾ । ਮਨੁੱਖ ਨੂੰ ਸੰਘਰਸ਼ ਕਰਨਾ ਚਾਹੀਦਾ ਹੈ, ਮਨੁੱਖ ਨੂੰ ਜੱਦੋ-ਜਹਿਦ

ਕਰਨੀ ਚਾਹੀਦੀ ਹੈ, ਬਹਾਦਰੀ ਨਾਲ ਮੁਸੀਬਤਾਂ ਦਾ ਸਾਹਮਣਾ ਕਰਨਾ ਚਾਹੀਦਾ ਹੈ ਅਤੇ ਜੋ ਵੀ ਸਾਡੀ ਕਮਜ਼ੋਰੀ ਹੈ, ਉਸ ਉਤੇ ਸਾਨੂੰ ਜੂਝ ਕੇ ਜਾਣਾ ਚਾਹੀਦਾ ਹੈ । ਸੰਘਰਸ਼ ਕਰਨ ਨਾਲ ਮਨੁੱਖ ਆਪਣੇ ਆਪ ਹੀ ਤਰੱਕੀ ਵਾਲੇ ਪਾਸੇ ਚੱਲ ਪੈਂਦਾ ਹੈ। ਸੋ, ਮੈਂ ਉਸ ਪਾਸੇ ਨੂੰ ਬਹੁਤਾ ਨਾ ਜਾਵਾਂ। ਇਹ ਸਰਕਾਰ ਨੇ ਕੋਸ਼ਿਸ਼ ਕੀਤੀ ਹੈ ਕਿ ਡਾਈਵਰਸੀਫਿਕੇਸ਼ਨ ਜਿਹੜੀ ਹੈ, ਉਹ ਕੀਤੀ ਜਾਵੇ। ਇਸ ਵਾਸਤੇ ਪਠਾਨਕੋਟ ਵਿੱਚ ਲੀਚੀ ਸੰਸਥਾਨ ਅਤੇ ਅੰਮ੍ਰਿਤਸਰ ਵਿਖੇ ਨਾਸ਼ਪਤੀ ਸੰਸਥਾਨ ਦੀ ਸਥਾਪਨਾ ਕੀਤੀ ਗਈ ਹੈ । ਇੰਡੋ-ਇਜ਼ਰਾਈਲ ਇਕਰਾਰਨਾਮੇ ਦੇ ਤਹਿਤ ਜ਼ਿਲ੍ਹਾ ਜਲੰਧਰ ਦੇ ਕਰਤਾਰਪੁਰ ਵਿਖੇ ਸਬਜ਼ੀਆਂ ਲਈ ਉੱਚ ਦਰਜੇ ਦਾ ਸਬਜ਼ੀ ਕੇਂਦਰ ਅਤੇ ਧਨੌੜਾ ਜੋ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੈ, ਉੱਥੇ ਫੁੱਲਾਂ ਲਈ ਉੱਚ ਦਰਜਾ ਕੇਂਦਰ ਸਥਾਪਿਤ ਕੀਤਾ ਹੈ। ਇੰਡੋ-ਡੱਚ ਸਮਝੌਤੇ ਰਾਹੀਂ ਆਲੂਆਂ ਤੇ ਫੁੱਲਾਂ ਲਈ ਉੱਚ ਦਰਜੇ ਦੇ ਕੇਂਦਰ ਸਥਾਪਿਤ ਕੀਤੇ ਜਾ ਰਹੇ ਹਨ। ਸੋ, ਫੂਡ ਪ੍ਰੋਸੈਸਿੰਗ ਦਾ ਇਹ ਕੰਮ ਕਰਵਾ ਕੇ ਅੱਜ ਕਿਸਾਨਾਂ ਨੂੰ ਰਾਹਤ ਦੇਣ ਵਾਸਤੇ, ਉਨ੍ਹਾਂ ਨੂੰ ਚੰਗੀਆਂ ਸੇਵਾਵਾਂ ਦੇਣ ਵਾਸਤੇ, ਉਤਸ਼ਾਹਿਤ ਕਰਨ ਵਾਸਤੇ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਦੀ ਅਗਵਾਈ ਵਿੱਚ ਬਹੁਤ ਵੱਡੇ ਯਤਨ ਕੀਤੇ ਜਾ ਰਹੇ ਹਨ। ਇੱਥੇ ਮੈਂ ਇਹ ਵੀ ਦੱਸਣ ਵਿੱਚ ਖੁਸ਼ੀ ਮਹਿਸੂਸ ਕਰਦੀ ਹਾਂ ਕਿ ਅੱਜ ਭਾਵੇਂ ਕਿਸਾਨ ਹੋਵੇ, ਭਾਵੇਂ ਵਪਾਰੀ ਹੋਵੇ ਤੇ ਭਾਵੇਂ ਕੋਈ ਛੋਟਾ ਜ਼ਿਮੀਂਦਾਰ ਹੋਵੇ, ਉਸ ਵਾਸਤੇ 50,000/- ਦੀ ਇੰਸ਼ੋਰੈਂਸ ਬਾਦਲ ਸਾਹਿਬ ਦੀ ਸਰਕਾਰ ਨੇ ਦਿੱਤੀ ਹੈ, ਉਸ ਵਾਸਤੇ ਵੀ ਗਵਰਨਰ ਸਾਹਿਬ ਨੇ ਬੜੇ ਸੁਹਣੇ ਸ਼ਬਦ ਕਹੇ ਹਨ। ਕਿਸੇ ਵੀ ਕਿਸਾਨ ਦੇ ਖੇਤ ਵਿੱਚ ਕੰਮ ਕਰਦਿਆਂ ਆਪਾਂ ਨੂੰ ਸਾਰਿਆਂ ਨੂੰ ਪਤਾ ਹੈ ਕਿ ਜੇ ਮੌਤ ਹੋ ਜਾਵੇ ਜਾਂ ਕੋਈ ਸੱਪ ਡੰਗ ਜਾਵੇ ਜਾਂ ਟ੍ਰੈਕਟਰ ਨਾਲ ਹਾਦਸਾ ਹੋ ਜਾਵੇ ਜਾਂ ਕੋਈ ਕਿਸੇ ਕਿਸਮ ਦੀ ਕਹੀ ਲੱਗ ਜਾਵੇ ਜਾਂ ਕਿਸੇ ਮਸ਼ੀਨ ਵਿੱਚ ਆ ਕੇ ਮੌਤ ਹੋ ਜਾਵੇ ਤਾਂ ਦੋ ਲੱਖ ਰੁਪਿਆ ਉਸ ਦੀ ਮਦਦ ਵਿੱਚ ਦਿੱਤਾ ਜਾਂਦਾ ਹੈ। ਸੋ, ਇਹ ਸਾਰੀਆਂ ਗੱਲਾਂ ਪੰਜਾਬ ਸਰਕਾਰ ਵੱਲੋਂ ਕਿਸਾਨ ਨਾਲ ਹਮਦਰਦੀ ਵਿੱਚ ਕਿਸਾਨ ਦੀ ਸੇਵਾ ਵਿੱਚ ਪਾਈਆਂ ਜਾਂਦੀਆਂ ਹਨ । ਸੋ, ਇੱਕ ਗੱਲ ਮੈਂ ਇੱਥੇ ਮਾਣ ਨਾਲ ਕਹਿ ਸਕਦੀ ਹਾਂ ਕਿ ਕਿਸਾਨ ਜਿਹੜਾ ਹੈ ਉਹ ਸਾਡਾ ਅੰਨਦਾਤਾ ਹੈ, ਕਿਸਾਨ ਨੂੰ ਜਿਊਂਦਾ ਰੱਖਣਾ ਸਾਡੇ ਲਈ ਬਹੁਤ ਜ਼ਰੂਰੀ ਹੈ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਦੀ ਸਰਕਾਰ ਨੇ ਲਗਾਤਾਰ ਪੰਜਾਬ ਦੇ ਕਿਸਾਨ ਨੂੰ ਮੋਟਰਾਂ ਦੇ ਬਿਲ ਮਾਫ ਕਰਕੇ ਅਤੇ ਉਹ ਆਪ ਬਿਲ ਭਰ ਕੇ ਛੇ ਹਜ਼ਾਰ ਕਰੋੜ ਦੇ ਲਗਭਗ ਕਿਸਾਨ ਨੂੰ ਵੱਡੀ ਰਾਹ ਦਿੱਤੀ ਤਾਂ

[ ਬੀਬੀ ਜਗੀਰ ਕੌਰ ]

ਕਿ ਉਸ ਤੇ ਬੋਝ ਨਾ ਹੋਵੇ, ਉਸ ਨੂੰ ਚਿੰਤਾ ਨਾ ਹੋਵੇ ਕਿ ਮੈਂ ਬਿਲ ਭਰਨੇ ਹੈਂ ਕਿਉਂਕਿ ਗੜ੍ਹੇ ਆ ਜਾਣ ਤਾਂ ਕਿਸਾਨ ਮਰ ਗਿਆ, ਸੋਕਾ ਪੈ ਗਿਆ ਤਾਂ ਕਿਸਾਨ ਮਰ ਗਿਆ, ਹੜ੍ਹ ਆ ਜਾਵੇ ਤਾਂ ਕਿਸਾਨ ਮਰ ਗਿਆ। ਸੋ, ਇਹ ਜਿਹੜੀਆਂ ਕੁਦਰਤੀ ਆਫਤਾਂ ਹਨ, ਇਨ੍ਹਾਂ ਵਿੱਚੋਂ ਜਦੋਂ ਕਿਸਾਨ ਲੰਘਦਾ ਹੈ ਤਾਂ ਕਿਸਾਨ ਦਾ ਬਹੁਤ ਵੱਡਾ ਨੁਕਸਾਨ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਪੰਜਾਬ ਦੇ ਕਿਸਾਨ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਦੀ ਸਰਕਾਰ ਨੂੰ ਹਮੇਸ਼ਾ ਹੀ ਸਰਾਹੁੰਦੇ ਵੀ ਹਨ, ਨਾਲ ਤੁਰਦੇ ਵੀ ਹਨ ਤਾਂਹੀਓ ਕਰਕੇ 20 ਸਾਲਾਂ ਵਿੱਚ ਉਹ ਪੰਜਾਬ ਦੇ ਤਿੰਨ ਵਾਰ ਮੁੱਖ ਮੰਤਰੀ ਬਣੇ ਹਨ । ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੂੰ ਇਹ ਲੋਕਾਂ ਵੱਲੋਂ ਦਿੱਤੀ ਗਈ ਸ਼ਾਬਾਸ਼ ਹੈ ਤੇ ਲੋਕਾਂ ਵੱਲੋਂ ਜੋ ਉਨ੍ਹਾਂ ਨੇ ਅਨੰਦ ਲਿਆ ਹੈ, ਉਸ ਦੀ ਤਸੱਲੀ ਹੈ। ਇਸੇ ਤਰ੍ਹਾਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ, ਗੁਰੂ ਅੰਗਦ ਦੇਵ ਯੂਨੀਵਰਸਿਟੀ ਵੈਟਰਨਰੀ, ਲੁਧਿਆਣਾ ਵਿਖੇ ਦੋ ਕੁਸ਼ਲਤਾ ਵਿਕਾਸ ਕੇਂਦਰਾਂ ਦੀ ਸਥਾਪਨਾ ਵੀ ਕੀਤੀ ਜਿਸ ਨਾਲ ਕਿਸਾਨ ਮਜ਼ਬੂਤ ਹੋਇਆ, ਉਨ੍ਹਾਂ ਨੂੰ ਸਿਖਲਾਈ ਵੀ ਦਿੱਤੀ ਗਈ। ਜਿਸ ਤਰ੍ਹਾਂ ਹੁਣ ਪਿੱਛੇ ਗੰਨੇ ਦੀ ਗੱਲ ਸੀ ਤੇ 330.56 ਕਰੋੜ ਰੁਪਏ ਕਿਸਾਨਾਂ ਦਾ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਵੱਲੋਂ ਦਿੱਤਾ ਗਿਆ ਹੈ। ਇਸੇ ਤਰ੍ਹਾਂ ਕਿਸਾਨ ਦਾ ਨਰਮਾ ਖਰਾਬ ਹੋ ਗਿਆ ਹੈ। ਭਾਰਤ ਸਰਕਾਰ ਵੱਲੋਂ 3000 ਰੁਪਏ ਮੁਆਵਜ਼ਾ ਦਿੱਤਾ ਜਾਂਦਾ ਹੈ, ਭਾਵੇਂ ਕਿਸਾਨ ਨੂੰ ਅਸੀਂ ਪੂਰਾ ਮੁਆਵਜ਼ਾ ਨਹੀਂ ਦੇ ਸਕਦੇ। ਕਿਸਾਨ ਦੀ ਕਮਾਈ ਦਾ ਬਦਲਾ ਤਾਂ ਦਿੱਤਾ ਹੀ ਨਹੀਂ ਜਾ ਸਕਦਾ। ਕਿਸਾਨ ਦੀ ਕੁਰਬਾਨੀ ਦਾ ਤਾਂ ਅਸੀਂ ਮੁੱਲ ਪਾ ਹੀ ਨਹੀਂ ਸਕਦੇ। ਜਿਹੜੀ ਮਰਜ਼ੀ ਸਰਕਾਰ ਹੋਵੇ ਲੇਕਿਨ ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਬਣਦੇ ਹਨ ਉਨ੍ਹਾਂ ਨੇ ਟਿਊਬਵੈੱਲਾਂ ਦੇ ਬਿਲ ਵੀ ਮਾਫ ਕੀਤੇ, ਉਨ੍ਹਾਂ ਨੇ ਹਰ ਕਿਸਾਨ ਨੂੰ ਜਦੋਂ ਵੀ ਉਸ ਦੀ ਫਸਲ ਖਰਾਬ ਹੋਈ ਹੈ, ਕੇਵਲ ਉਹ ਹੀ ਮੁਆਵਜ਼ਾ ਨਹੀਂ ਦਿੱਤਾ ਜੋ ਭਾਰਤ ਸਰਕਾਰ ਦਿੰਦੀ ਹੈ । ਜਿਵੇਂ ਹੁਣ ਭਾਰਤ ਸਰਕਾਰ ਵੱਲੋਂ 3000/- ਦਿੱਤਾ ਗਿਆ ਪਰ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਉਸ ਵਿੱਚ 5000/- ਰੁਪਏ ਹੋਰ ਵਾਧੂ ਪਾ ਕੇ 8000/- ਰੁਪਏ ਦਿੱਤਾ ਗਿਆ । ਇੱਥੇ ਹੀ ਬੱਸ ਨਹੀਂ, ਇਹ ਮੁਆਵਜ਼ਾ ਨਾਲ ਮਜ਼ਦੂਰਾਂ ਨੂੰ ਵੀ ਦਿੱਤਾ, ਕੰਮ ਕਰਨ ਵਾਲੇ ਨੂੰ ਵੀ ਦਿੱਤਾ। ਇਹ ਸਾਰੀਆਂ ਗੱਲਾਂ ਜਿਹੜੀਆਂ ਹਨ, ਇਹ ਪੰਜਾਬ ਸਰਕਾਰ ਦਾ ਮੋਹ ਕਿਸਾਨਾਂ ਪ੍ਰਤੀ ਦਰਸਾਉਂਦਾ ਹੈ। ਗਵਰਨਰ ਸਾਹਿਬ

ਨੇ ਇਨ੍ਹਾਂ ਗੱਲਾਂ ਦੀ ਬਹੁਤ ਸ਼ਲਾਘਾ ਕੀਤੀ ਹੈ।

ਚੇਅਰਮੈਨ ਸਾਹਿਬ, ਹੁਣ ਮੈਂ ਸਿੱਖਿਆ ਵਿਭਾਗ ਬਾਰੇ ਮੈਂ ਕਹਿਣਾ ਚਾਹੁੰਦੀ ਹਾਂ। ਸਿੱਖਿਆ ਤੋਂ ਬਿਨਾ ਇਨਸਾਨ ਅੰਨ੍ਹਾ ਹੈ। ਜੇਕਰ ਐਜੂਕੇਸ਼ਨ ਨਹੀਂ ਅਸੀਂ ਤਰੱਕੀ ਨਹੀਂ ਕਰ ਸਕਦੇ। ਜੇਕਰ ਕਿਸੇ ਨੇ ਗੁਰਦੁਆਰੇ ਵਿਚ ਗ੍ਰੰਥੀ ਲੱਗਣਾ ਹੋਵੇ, ਚੌਕੀਦਾਰ ਲੱਗਣਾ ਹੋਵੇ, ਸੇਵਾਦਾਰ ਲੱਗਣਾ ਹੋਵੇ ਜਾਂ ਕਿਸੇ ਵੀ ਖੇਤਰ ਵਿਚ ਜਾਣਾ ਹੋਵੇ, ਜੇ ਐਜੂਕੇਸ਼ਨ ਨਹੀਂ ਤਾਂ ਮਨੁੱਖ ਕਿਸੇ ਪਾਸੇ ਵੀ ਕਾਮਯਾਬ ਨਹੀਂ ਹੋ ਸਕਦਾ। ਉਸ ਦੀ ਕਾਮਯਾਬੀ ਕੇਵਲ ਅੰਦਰਲੇ ਗਿਆਨ ਨਾਲ ਅਤੇ ਸੋਝੀ ਨਾਲ ਹੀ ਹੋ ਸਕਦੀ ਹੈ। ਅੰਦਰ ਦੀ ਸੋਝੀ ਵੀ ਮਨੁੱਖ ਤਾਂ ਹੀ ਲੈ ਸਕਦਾ ਹੈ ਜੇਕਰ ਅਸੀਂ ਦੁਨੀਆਂ ਵਿੱਚ ਹਰ ਖੇਤਰ ਦਾ ਗਿਆਨ ਪ੍ਰਾਪਤ ਕਰੀਏ। ਅੱਜ ਸਿੱਖਿਆ ਦੇ ਪੱਖ ਤੋਂ ਵਧੀਆ ਕੰਮ ਅਤੇ ਉਸਾਰੂ ਕੰਮ ਕੀਤੇ ਜਾ ਰਹੇ ਹਨ। ਅੱਜ ਟੀਚਰਾਂ ਵਾਸਤੇ ਵੀ ਕੰਮ ਕੀਤੇ ਜਾ ਰਹੇ ਹਨ ਅਤੇ ਜਿਹੜੀ ਸਾਡੀ ਮੰਗ ਲਟਕਦੀ ਰਹੀ ਹੈ ਅਤੇ ਜਿਹੜੀ ਅਸੀਂ ਬੜੀ ਵਾਰ ਕਹੀ ਹੈ ਕਿ ਅੱਜ ਸਾਡਾ ਪੜ੍ਹਾਈ ਦਾ ਮਿਆਰ ਬੜਾ ਗਿਰ ਗਿਆ ਹੈ ਅਤੇ ਬੱਚਿਆਂ ਦਾ ਕੈਲੀਬਰ ਅਤੇ ਮਿਆਰ ਵੀ ਖਤਮ ਹੁੰਦਾ ਜਾ ਰਿਹਾ ਹੈ। ਕਿਉਂਕਿ ਪੰਜਵੀਂ ਵੀ ਬੋਰਡ ਦੇ ਟੈਸਟ ਪੱਖੋਂ ਫਰੀ ਸੀ, ਅੱਠਵੀਂ ਜਮਾਤ ਵੀ ਬੋਰਡ ਦੇ ਟੈਸਟ ਪੱਖੋਂ ਫਰੀ ਸੀ ਅਤੇ ਕੇਵਲ ਦਸਵੀਂ ਵਿਚ ਹੀ ਬੋਰਡ ਦਾ ਟੈਸਟ ਹੁੰਦਾ ਸੀ। ਅਸੀਂ ਪਿਛਲੀ ਵਾਰ ਵੀ ਅਤੇ ਉਸ ਤੋਂ ਪਹਿਲਾਂ ਵੀ ਮਤਾ ਪਾਸ ਕੀਤਾ ਹੈ। ਭਾਵੇਂ ਕੋਈ ਸਾਹਮਣੇ ਬੈਠੇ ਵੀਰ ਨੇ, ਭਾਵੇ ਕੋਈ ਖੱਬੇ ਬੈਠੇ ਹਨ ਜਾਂ ਸੱਜੇ ਬੈਠੇ ਹਨ ਅਤੇ ਜਾਂ ਸਾਹਮਣੇ ਬੈਠੇ ਹਨ। ਸਾਰਿਆਂ ਦੇ ਮਨ ਵਿੱਚ ਸੀ ਕਿ ਪੰਜਵੀਂ ਕਲਾਸ ਅਤੇ ਅੱਠਵੀਂ ਕਲਾਸ ਦਾ ਬੋਰਡ ਦਾ ਇਮਤਿਹਾਨ ਹੋਣਾ ਚਾਹੀਦਾ ਹੈ। ਮੈਂ ਡਾਕਟਰ ਦਲਜੀਤ ਸਿੰਘ ਚੀਮਾ, ਸਿੱਖਿਆ ਮੰਤਰੀ ਜੀ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਸਪੈਸ਼ਲ ਤੌਰ ਤੇ ਐਸ.ਸੀ.ਈ.ਆਰ.ਟੀ. ਤੋਂ 5ਵੀਂ ਤੇ 8ਵੀਂ ਦੀ ਪ੍ਰੀਖਿਆ ਦੇ ਇਮਤਿਹਾਨ ਸ਼ੁਰੂ ਕਰਵਾਏ। ਇਸ ਲਈ ਸਿੱਖਿਆ ਵਿਭਾਗ ਵਧਾਈ ਦਾ ਪਾਤਰ ਹੈ। ਉਨ੍ਹਾਂ ਨੇ ਜਿਹੜੇ ਇਨ੍ਹਾਂ ਕਲਾਸਾਂ ਦੇ ਪੇਪਰ ਲੈਣੇ ਸ਼ੁਰੂ ਕੀਤੇ ਹਨ, ਇਹ ਇਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਜਿਹੜੀ ਪਹਿਲੀ ਕਲਾਸ ਤੋਂ ਪੰਜਾਬੀ ਲਾਜ਼ਮੀ ਕੀਤੀ ਹੈ, ਇਸ ਦੇ ਨਾਲ ਹੀ ਸਾਡੇ ਸਕੂਲਾਂ ਦਾ ਬਹੁਤ ਵਧੀਆ ਅਧਾਰ ਬਣਦਾ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ ਨੇ ਦੋ ਸਾਲ ਪਹਿਲਾਂ ਅਨੈਲਸਿਜ਼ ਕੀਤਾ ਹੈ ਕਿ ਪਿੰਡਾਂ ਦੇ ਸਕੂਲਾਂ ਵਿਚ ਜ਼ਿਆਦਾਤਰ ਉਹ ਬੱਚੇ ਪੜ੍ਹਦੇ ਹਨ ਜਿਹੜੇ ਬਾਹਰ ਵੱਡੀਆਂ ਫੀਸਾਂ ਨਹੀਂ ਦੇ ਸਕਦੇ, ਉਹ ਵੱਡੇ ਸ਼ਹਿਰਾਂ ਜਾਂ ਵੱਡੇ

[ ਬੀਬੀ ਜਗੀਰ ਕੌਰ ]

ਸਕੂਲਾਂ ਵਿਚ ਨਹੀਂ ਜਾ ਸਕਦੇ। ਹੋਰ ਲੋਕਾਂ ਦਾ ਵੀ ਇਹ ਧਰਮ ਬਣਦਾ ਹੈ ਕਿ ਉਹ ਵੀ ਆਪਣੇ ਬੱਚਿਆਂ ਨੂੰ ਪਿੰਡਾਂ ਦੇ ਸਕੂਲਾਂ ਵਿਚ ਪੜ੍ਹਾਉਣ। ਆਪਣੇ ਵਿਚੋਂ ਜਿਹੜੇ ਬਹੁਤ ਸਾਰੇ ਮੈਂਬਰ ਸਾਹਿਬਾਨ ਇਥੇ ਬੈਠੇ ਹਨ, ਮੇਰਾ ਖਿਆਲ ਹੈ ਕਿ ਉਨ੍ਹਾਂ ਵਿਚੋਂ ਬਹੁਤੇ ਪਿੰਡਾਂ ਦੇ ਸਕੂਲਾਂ ਵਿੱਚ ਹੀ ਪੜ੍ਹ ਕੇ ਆਏ ਹਨ। ਸਰਕਾਰੀ ਸਕੂਲਾਂ ਦਾ ਮਿਆਰ ਅੱਜ ਇਹੋ ਜਿਹਾ ਬਣਾ ਦਿੱਤਾ ਹੈ ਕਿ ਆਮ ਲੋਕਾਂ ਦੀ ਸੋਚ ਬਣ ਗਈ ਹੈ ਕਿ ਇਹ ਸਕੂਲ ਤਾਂ ਗਰੀਬਾਂ ਵਾਸਤੇ ਹੀ ਹਨ। ਅਮੀਰਾਂ ਦੇ ਬੱਚੇ ਇਥੇ ਨਹੀਂ ਪੜ੍ਹ ਸਕਦੇ। ਇਥੇ ਪੜ੍ਹਨ ਨਾਲ ਉਨ੍ਹਾਂ ਦੇ ਸਟੇਟਸ ਨੂੰ ਫਰਕ ਪਵੇਗਾ, ਸਾਡਾ ਲੋਕਾਂ ਵਿੱਚ ਕੀ ਨੱਕ ਰਹਿ ਜਾਏਗਾ, ਕੀ ਅਕਸ ਰਹਿ ਜਾਏਗਾ। ਇਹ ਆਮ ਲੋਕਾਂ ਵਿਚ ਗੱਲ ਬਣ ਗਈ ਹੈ। ਮੰਨ ਲਵੋ ਕਿ ਉਨ੍ਹਾਂ ਸਕੂਲਾਂ ਵਿਚ ਗਰੀਬਾਂ ਦੇ ਬੱਚੇ ਪੜ੍ਹਦੇ ਹਨ ਪਰ ਉਨ੍ਹਾਂ ਗਰੀਬ ਬੱਚਿਆਂ ਨੂੰ ਚੰਗਾ ਮੌਕਾ ਦੇਣਾ ਪੰਜਾਬ ਸਰਕਾਰ ਨੇ ਆਪਣਾ ਧਰਮ ਸਮਝਿਆ ਹੈ। ਸਰਕਾਰ ਨੇ ਮੈਰੀਟੋਰੀਅਸ ਸਕੂਲ ਖੋਲ੍ਹੇ ਹਨ। ਉਨ੍ਹਾਂ ਵਿਚ ਅੱਜ ਕਾਨਵੈਂਟ ਸਕੂਲਾਂ ਵਰਗੀ ਵਿਦਿਆ ਦਿੱਤੀ ਜਾ ਰਹੀ ਹੈ ਅਤੇ ਉਸੇ ਤਰ੍ਹਾਂ ਦੀਆਂ ਹੀ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ। ਉਨ੍ਹਾਂ ਨੂੰ ਫਰੀ ਫੀਸਾਂ, ਫਰੀ ਫੂਡ, ਫਰੀ ਰਿਹਾਇਸ਼ ਭਾਵ ਹਰ ਚੀਜ਼ ਫਰੀ ਮੁਹੱਈਆ ਕੀਤੀ ਜਾ ਰਹੀ ਹੈ। ਉਨ੍ਹਾਂ ਬੱਚਿਆਂ ਨੂੰ ਉਥੇ ਵਧੀਆ ਐਜੂਕੇਸ਼ਨ ਪ੍ਰੋਵਾਈਡ ਕੀਤੀ ਜਾ ਰਹੀ ਹੈ ਪਰ ਇਸ ਵਿੱਚ ਇਕ ਸ਼ਰਤ ਇਹ ਹੈ ਕਿ ਉਹੀ ਬੱਚਾ ਇਨ੍ਹਾਂ ਸਕੂਲਾਂ ਵਿਚ ਦਾਖਲ ਕੀਤਾ ਜਾਵੇਗਾ ਜਿਨ੍ਹਾਂ ਦੇ 80% ਜਾਂ ਇਸ ਤੋਂ ਉਪਰ ਨੰਬਰ ਆਏ ਹਨ। ਸਰਕਾਰ ਦੇ ਇਸ ਕਦਮ ਨਾਲ ਬੱਚਿਆਂ ਵਿੱਚ ਬਹੁਤ ਵੱਡਾ ਉਤਸ਼ਾਹ ਪੈਦਾ ਹੋਇਆ ਹੈ। ਸਿੱਖਿਆ ਦੇ ਪੱਖ ਤੋਂ ਇਹ ਕਿੰਨਾ ਵਧੀਆ ਕੰਮ ਹੈ। ਇਥੋਂ ਸਾਡੇ ਗਰੀਬਾਂ ਦੇ ਬੱਚੇ ਵੀ ਪੜ੍ਹ ਕੇ ਆਈ.ਏ .ਐਸ., ਆਈ.ਪੀ.ਐਸ., ਪੀ.ਸੀ.ਐਸ. ਬਣ ਸਕਣਗੇ ਜਾਂ ਉਹ ਫੌਜ ਵਿਚ ਵੱਡੇ ਅਫਸਰ ਬਣ ਸਕਣਗੇ ਜਾਂ ਹੋਰ ਵੱਡੇ ਰੁਤਬੇ ਪਾ ਸਕਣਗੇ। ਭਾਵ ਉਹ ਹਰ ਪਾਸੇ ਜਾ ਕੇ ਤਰੱਕੀ ਕਰ ਸਕਣਗੇ। ਸਾਡੇ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਅਤੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸੋਚ ਜੋ ਗਰੀਬਾਂ ਦੇ ਬੱਚਿਆਂ ਪ੍ਰਤੀ ਅਤੇ ਹੋਣਹਾਰ ਬੱਚਿਆਂ ਪ੍ਰਤੀ ਮਿਆਰੀ ਵਿੱਦਿਆ ਦੇਣ ਬਾਰੇ ਅਤੇ ਵਧੀਆਂ ਸਟੈਂਡਰਡ ਬਣਾਉਣ ਵਾਸਤੇ ਕੀਤੀ ਗਈ ਹੈ, ਇਹ ਇਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਇਸ ਨੂੰ ਗਵਰਨਰ ਸਾਹਿਬ ਨੇ ਵੀ ਸਰਾਹਿਆ ਹੈ ਅਤੇ ਮੈਂ ਉਨ੍ਹਾਂ ਦਾ ਵੀ ਧੰਨਵਾਦ ਕਰਦੀ ਹਾਂ। ਇਸ ਵੇਲੇ ਪੰਜਾਬ

ਵਿਚ 6 ਸਕੂਲ ਚੱਲ ਰਹੇ ਹਨ। ਇਹ ਜਲੰਧਰ, ਅੰਮ੍ਰਿਤਸਰ, ਲੁਧਿਆਣਾ, ਪਟਿਆਲਾ, ਮੁਹਾਲੀ ਅਤੇ ਬਠਿੰਡਾ, ਤਲਵਾੜਾ ਵਿਖੇ ਚੱਲ ਰਹੇ ਹਨ। ਤਿੰਨ ਸਕੂਲ ਹੋਰ ਫਿਰੋਜ਼ਪੁਰ, ਗੁਰਦਾਸਪੁਰ ਅਤੇ ਸੰਗਰੂਰ ਵਿਚ ਖੋਲ੍ਹੇ ਜਾ ਰਹੇ ਹਨ। ਮੈਂ ਸਿੱਖਿਆ ਵਿਭਾਗ ਦਾ ਧੰਨਵਾਦ ਕਰਦੀ ਹਾਂ। ਮੈਂ ਮੁੱਖ ਮੰਤਰੀ ਜੀ ਦੀ ਸੋਚ ਨੂੰ ਸਲਿਊਟ ਕਰਦੀ ਹਾਂ। ਉਨ੍ਹਾਂ ਨੇ ਆਦਰਸ਼ ਮਾਡਲ ਸਕੂਲ ਵੀ ਖੋਲ੍ਹੇ ਹਨ। ਇਹ ਕੁੱਲ 39 ਸਕੂਲ ਹਨ ਜਿਨ੍ਹਾਂ ਵਿਚ ਮੁਫਤ ਵਿੱਦਿਆ ਦਿੱਤੀ ਜਾ ਰਹੀ ਹੈ। ਇਹ ਵੀ ਸ਼ਲਾਘਾਯੋਗ ਕਦਮ ਹੈ। ਗਵਰਨਰ ਸਾਹਿਬ ਨੇ ਵੀ ਕਿਹਾ ਹੈ ਕਿ ਇਹ ਸਿੱਖਿਆ ਦੇ ਖੇਤਰ ਵਿਚ ਬੜੀ ਵੱਡੀ ਦੇਣ ਹੈ।

ਚੇਅਰਮੈਨ ਸਾਹਿਬ, ਬੱਚਿਆਂ ਵਿੱਚ ਕੁਝ ਨਾ ਕੁਝ ਜਾਣਨ ਦੀ ਇੱਛਾ ਹੁੰਦੀ ਹੈ ਕਿ ਅਸੀਂ ਕਿਤੇ ਨਾ ਕਿਤੇ ਕੁਝ ਗਰਾਸਪ ਕਰੀਏ, ਕੁਝ ਨਾ ਕੁਝ ਪ੍ਰਾਪਤ ਕਰੀਏ ਲੇਕਿਨ ਆਮ ਬੱਚਿਆਂ ਨੂੰ ਘਰਾਂ ਤੋਂ ਬਾਹਰ ਜਾਣਾ ਬਹੁਤ ਔਖਾ ਹੋ ਜਾਂਦਾ ਹੈ । ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਨੇ ਇੱਕ ਸਕੀਮ ਸਕੂਲਾਂ ਵਿੱਚ ਬਣਾਈ ਹੈ ਅਤੇ ਉਸ ਦਾ ਨਾਂ ਦਿੱਤਾ ਗਿਆ ਹੈ : ਮੁੱਖ ਮੰਤਰੀ ਵਿਗਿਆਨ ਯਾਤਰਾ । ਮੇਰਾ ਖਿਆਲ ਹੈ ਕਿ ਜਿਹੜੇ ਬੱਚਿਆਂ ਨੇ ਪੁਸ਼ਪਾ ਗੁਜਰਾਲ ਸਾਇੰਸ ਸਿਟੀ, ਕਪੂਰਥਲਾ ਜਾ ਕੇ ਦਰਸ਼ਨ ਨਹੀਂ ਕਰਨੇ ਸਨ, ਕਦੀ ਜਾ ਕੇ ਉਥੇ ਦੇਖਣਾ ਨਹੀਂ ਸੀ ਕਿ ਸਾਡੇ ਵਾਸਤੇ ਉਥੇ ਕਿੰਨਾ ਕ੍ਰਿਏਟਿਵ ਵਰਕ ਹੁੰਦਾ ਹੈ ਅਤੇ ਸਾਨੂੰ ਗਿਆਨ ਪ੍ਰਾਪਤ ਹੁੰਦਾ ਹੈ, ਕਿੰਨੇ ਵਿਗਿਆਨਿਕ ਢੰਗ ਨਾਲ ਸਾਨੂੰ ਉਥੋਂ ਨਾਲੇਜ ਮਿਲਦਾ ਹੈ । ਜਿਹੜੀ ਉਹ ਗੱਲ ਸੀ, ਇਹ ਮੰਤਰੀ ਸਾਹਿਬ, ਡਾਕਟਰ ਸਾਹਿਬ ਨੇ ਜਿਹੜੀ ਸੋਚ ਸੋਚੀ ਹੈ ਅਤੇ ਬਾਦਲ ਸਾਹਿਬ ਨੇ ਸ਼ੁਰੂ ਕੀਤਾ ਹੈ, ਇਹ ਬਹੁਤ ਵਧੀਆ ਹੋਇਆ ਹੈ । ਹਰ ਰੋਜ਼ ਵੱਖ ਵੱਖ ਸਕੂਲਾਂ ਤੋਂ ਬੱਸ ਜਾ ਰਹੀ ਹੈ, ਮੈਂ ਇਸ ਵਾਸਤੇ ਮੰਤਰੀ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਦੀ ਹਾਂ ਅਤੇ ਬਾਦਲ ਸਾਹਿਬ ਦੀ ਸੋਚ ਨੂੰ ਜਿਹੜੀ ਗਵਰਨਰ ਸਾਹਿਬ ਨੇ ਸ਼ਲਾਘਾ ਕੀਤੀ ਹੈ, ਮੈਂ ਉਸ ਦਾ ਵੀ ਧੰਨਵਾਦ ਕਰਦੀ ਹਾਂ । ਜਿਹੜੇ ਬੱਚੇ ਜਾਣਗੇ, ਉਨ੍ਹਾਂ ਨੂੰ ਉਥੋਂ ਪ੍ਰੈਕਟੀਕਲ ਨਾਲੇਜ ਮਿਲੇਗੀ ਅਤੇ ਇਸ ਨਾਲ ਸਾਡਾ ਭਵਿੱਖ ਅੱਛਾ ਹੋਵੇਗਾ, ਬੱਚੇ ਗਿਆਨਵਾਨ ਹੋਣਗੇ । ਕਈ ਲੋਕਾਂ ਨੇ ਦੇਖ ਨਹੀਂ ਸੀ ਸਕਣਾ, ਉਨ੍ਹਾਂ ਨੂੰ ਵੀ ਉਥੇ ਜਾਣ ਦਾ ਮੌਕਾ ਮਿਲ ਗਿਆ। ਸੋ, ਸਰਕਾਰੀ ਸਕੂਲਾਂ ਦੇ ਮਿਹਨਤੀ ਅਤੇ ਗਰੀਬ ਬੱਚੇ ਜੋ ਆਰਥਿਕ ਮੁਸ਼ਕਲਾਂ ਕਰਕੇ ਮੈਡੀਕਲ ਅਤੇ ਇੰਜੀਨੀਅਰਿੰਗ ਕਾਲਜਾਂ ਵਿੱਚ ਕੋਚਿੰਗ ਨਹੀਂ ਸਨ ਲੈ ਸਕਦੇ, ਉਨ੍ਹਾਂ ਨੂੰ

[ ਬੀਬੀ ਜਗੀਰ ਕੌਰ ]

ਸਹੂਲਤ ਮਿਲੀ ਹੈ । ਬੜਾ ਮੁਸ਼ਕਲ ਹੁੰਦਾ ਹੈ ਕਿਉਂਕਿ ਅੱਜ ਕੋਚਿੰਗ ਬੜੀ ਮਹਿੰਗੀ ਹੈ, ਚੇਅਰਮੈਨ ਸਾਹਿਬ, ਉਨ੍ਹਾਂ ਵਾਸਤੇ ਜੋ ਸਰਕਾਰ ਵੱਲੋਂ ਮੁਫਤ ਕੋਚਿੰਗ ਦਿੱਤੀ ਜਾ ਰਹੀ ਹੈ, ਮੈਂ ਇਸ ਦੀ ਵੀ ਸ਼ਲਾਘਾ ਕਰਦੀ ਹਾਂ । ਇਸ ਤੋਂ ਇਲਾਵਾ ਗਵਰਨਰ ਸਾਹਿਬ ਨੇ ਵੀ ਇਸ ਗੱਲ ਦੀ ਸ਼ਲਾਘਾ ਕੀਤੀ ਹੈ ਕਿ ਇਸ ਮਿਸ਼ਨ ਤਹਿਤ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਨੂੰ ਮੋਟੀਵੇਟ ਕਰਕੇ ਮਿਸ਼ਨਰੀ ਭਾਵਨਾ ਨਾਲ ਹਰੇਕ ਜ਼ਿਲ੍ਹੇ ਵਿੱਚ ਵਿਸ਼ੇਸ਼ ਕੋਚਿੰਗ ਕੈਂਪ ਲਗਾਏ ਗਏ । ਇਸ ਦੇ ਤਹਿਤ 12ਵੀਂ ਜਮਾਤ ਦੇ 1650 ਵਿਦਿਆਰਥੀਆਂ ਨੂੰ ਕੋਚਿੰਗ ਦਿੱਤੀ ਗਈ ਕਿਉਂਕਿ ਮੇਰਾ ਖਿਆਲ ਹੈ ਕਿ ਬੱਚਿਆਂ ਲਈ ਅੱਜ ਦੇ ਸਮੇਂ ਟਿਊਸ਼ਨ ਪੜ੍ਹਨੀ ਜਾਂ ਕੋਚਿੰਗ ਲੈਣੀ ਬੜਾ ਔਖਾ ਹੁੰਦਾ ਹੈ । ਚੇਅਰਮੈਨ ਸਾਹਿਬ, ਵੈਸੇ ਤਾਂ ਜਦੋਂ ਸਾਡਾ ਸਮਾਂ ਹੁੰਦਾ ਸੀ, ਤੁਸੀਂ ਵੀ ਉਨ੍ਹਾਂ ਵਿੱਚ ਹੋ, ਸਾਡੇ ਸਮੇਂ ਜਿਹੜਾ ਟਿਊਸ਼ਨ ਪੜ੍ਹਦਾ ਸੀ, ਉਸ ਨੂੰ ਨਾਲਾਇਕ ਬੱਚਾ ਕਹਿੰਦੇ ਸੀ ਪਰ ਅੱਜ ਫੈਸ਼ਨ ਬਣ ਗਿਆ ਹੈ ਤੇ ਇਹ ਕਿਹਾ ਜਾਂਦਾ ਹੈ ਕਿ ਜਿਹੜਾ ਬੱਚਾ ਟਿਊਸ਼ਨ ਨਾ ਪੜ੍ਹੇ, ਉਹ ਬੱਚਾ ਫਸਟ ਨਹੀਂ ਆ ਸਕਦਾ । ਜਦੋਂ ਅਸੀਂ ਪੜ੍ਹਦੇ ਸੀ ਤੇ ਉਦੋਂ ਸਾਡੇ ਭਰਾ ਕਹਿੰਦੇ ਹੁੰਦੇ ਸਨ ਕਿ ਜਿਹੜਾ ਬੱਚਾ ਟਿਊਸ਼ਨ ਪੜ੍ਹੇ, ਉਹ ਸਭ ਤੋਂ ਕਮਜ਼ੋਰ ਬੱਚਾ ਸਮਝਿਆ ਜਾਂਦਾ ਸੀ ਲੇਕਿਨ ਅੱਜ ਫੈਸ਼ਨ ਬਣ ਗਿਆ ਹੈ ਕਿ ਉਹ ਕੋਚਿੰਗ ਲਏ ਗਾ, ਪੜ੍ਹੇਗਾ ਤੇ ਫਿਰ ਹੀ ਉਹ ਕਿਤੇ ਅੱਗੇ ਵੱਧ ਸਕਦਾ ਹੈ । ਅੱਜ ਸਮੇਂ ਨਾਲ ਕੰਪੀਟੀਸ਼ਨ ਬੜਾ ਟਫ ਹੋ ਗਿਆ ਹੈ । ਦੁਨੀਆ ਨੂੰ ਕੰਪੀਟ ਕਰਨਾ ਔਖਾ ਹੋ ਗਿਆ ਹੈ । ਕੋਚਿੰਗ ਲਾਜ਼ਮੀ ਹੋਣ ਕਰਕੇ ਅੱਜ ਪੰਜਾਬ ਸਰਕਾਰ ਨੇ ਸਰਕਾਰੀ ਸਕੂਲਾਂ ਵਿੱਚ ਇਹ ਸਹੂਲਤ ਉਪਲਬਧ ਕਰਵਾਈ ਹੈ । ਇਸ ਲਈ ਮੈਂ ਪੰਜਾਬ ਸਰਕਾਰ ਦੀ ਸ਼ਲਾਘਾ ਕਰਦੀ ਹਾਂ ਤੇ ਗਵਰਨਰ ਸਾਹਿਬ ਨੇ ਇਸ ਨੂੰ ਆਪਣੇ ਭਾਸ਼ਣ ਵਿੱਚ ਸ਼ਾਮਲ ਕੀਤਾ ਹੈ, ਇਸ ਵਾਸਤੇ ਉਨ੍ਹਾਂ ਦਾ ਮੈਂ ਧੰਨਵਾਦ ਵੀ ਕਰਦੀ ਹਾਂ । ਪਿੱਛੇ ਜਿਹੇ ਸਕੂਲਾਂ ਵਿੱਚ ਇੱਕ ਸ਼ਿਕਾਇਤ ਹੁੰਦੀ ਸੀ ਕਿ ਕਈ ਸਕੂਲਾਂ ਵਿੱਚ ਟੀਚਰ ਬਹੁਤ ਘੱਟ ਹਨ । ਮੈਂ ਵੀ ਇਸ ਗੱਲ ਨਾਲ ਸਹਿਮਤ ਹਾਂ, ਕਈ ਸਕੂਲਾਂ ਵਿੱਚ ਘੱਟ ਹੁੰਦੇ ਹਨ ਪਰ ਮੈਂ ਇਸ ਗੱਲ ਦਾ ਵੀ ਸਰਕਾਰ ਦਾ ਧੰਨਵਾਦ ਕਰਦੀ ਹਾਂ ਕਿ ਤਕਰੀਬਨ 60-70,000 ਦੇ ਕਰੀਬ ਟੀਚਰ, ਭਾਵੇਂ ਨਾਨ ਟੀਚਿੰਗ ਸਨ, ਉਹ ਭਰਤੀ ਕੀਤੇ ਗਏ ਹਨ । ਭਰਤੀ ਕਰਨ ਨਾਲ ਸਾਡੀ ਬਹੁਤ ਵੱਡੀ ਮੁਸੀਬਤ ਹੱਲ ਹੋਈ ਹੈ ਤੇ ਇਹ ਪਹਿਲੀ ਵਾਰ ਹੋਇਆ ਹੈ ਕਿਉਂਕਿ ਹੋਰ ਕਿਸੇ ਸਰਕਾਰ ਨੇ ਨਾ ਮਾਸਟਰ, ਨਾ ਡਾਕਟਰ, ਨਾ ਕੋਈ ਹੋਰ ਭਰਤੀ ਕੀਤਾ ਸੀ ਤੇ ਸਭ ਤੋਂ ਵੱਡੀ ਗੱਲ ਇਹ ਕਿ

ਜਿੰਨੀਆਂ ਭਰਤੀਆਂ ਹੋਈਆਂ ਹਨ, ਭਾਵੇਂ ਪੁਲਿਸ ਦੀ ਭਰਤੀ ਸੀ, ਭਾਵੇਂ ਇੰਸਪੈਕਟਰ ਦੀ ਭਰਤੀ ਸੀ, ਭਾਵੇਂ ਸਬ ਇੰਸਪੈਕਟਰ ਦੀ ਭਰਤੀ ਸੀ, ਪੀ. ਸੀ. ਐਸ. ਦੀ ਭਰਤੀ, ਜਿੰਨੀਆਂ ਵੀ ਪੋਸਟਾਂ ਨੌਜਵਾਨਾਂ ਨੂੰ ਦਿੱਤੀਆਂ ਗਈਆਂ ਹਨ, ਬਿਲਕੁਲ ਫੇਅਰ ਤੇ ਆਨੈਸਟੀ ਨਾਲ ਦਿੱਤੀਆਂ ਗਈਆਂ, ਬਿਨਾਂ ਕਿਸੇ ਪੱਖਪਾਤ ਤੋਂ ਉਪਰ ਉਠ ਕੇ ਮੈਰਿਟ ਦੇ ਆਧਾਰ ਤੇ ਦਿੱਤੀਆਂ ਗਈਆਂ ਹਨ । ਇੱਕ ਵੀ ਸ਼ਿਕਾਇਤ ਲੋਕਾਂ ਨੇ ਨਹੀਂ ਕੀਤੀ ਕਿ ਕਿਸੇ ਨੂੰ ਕੁਰੱਪਸ਼ਨ ਕਹਿਣ ਦਾ ਸਮਾਂ ਮਿਲਿਆ ਹੋਵੇ ਜਾਂ ਕਿਸੇ ਨੇ ਕਿਸੇ ਵਿੱਚ ਇੰਟਰਫੀਅਰ ਕੀਤਾ ਹੋਵੇ ਜਾਂ ਕਿਸੇ ਨੇ ਕਿਸੇ ਦੀ ਮੈਰਿਟ ਤੋੜੀ ਹੋਵੇ। ਮੈਂ ਸਮਝਦੀ ਹਾਂ ਕਿ ਸਰਕਾਰ ਦੀ ਸਭ ਤੋਂ ਵੱਡੀ ਪ੍ਰਾਪਤੀ ਰਾਜ ਪ੍ਰਬੰਧ ਨੂੰ ਸਹੀ ਬਣਾਉਣਾ ਹੈ ਤੇ ਲੋਕਾਂ ਦੇ ਹੱਕ ਵਿੱਚ ਫਤਵਾ ਦੇਣਾ ਹੈ । ਇਹ ਸਭ ਤੋਂ ਵੱਡੀ ਪ੍ਰਾਪਤੀ ਸਰਕਾਰ ਦੇ ਹੱਕ ਵਿੱਚ ਜਾਂਦੀ ਹੈ। ਇਸੇ ਤਰ੍ਹਾਂ ਰੈਸ਼ਨੇਲਾਈਜ਼ੇਸ਼ਨ ਕੀਤੀ ਹੈ । ਕਈ ਥਾਵਾਂ ਤੇ 10 ਬੱਚੇ ਤੇ ਚਾਰ ਟੀਚਰ ਸਨ । ਕਿਤੇ 20 ਬੱਚੇ ਤੇ ਤਿੰਨ ਟੀਚਰ ਬੈਠੇ ਹਨ । ਇਸ ਢੰਗ ਨਾਲ ਇਹ ਸਹੀ ਕਦਮ ਹੈ ਜਿੱਥੇ ਸਕੂਲਾਂ ਵਿੱਚ ਕਮੀ ਹੈ, ਉਥੇ ਟੀਚਰ ਭੇਜੇ ਜਾਣ ਤੇ ਜਿੱਥੇ ਕਮੀ ਨਹੀਂ, ਉਥੋਂ ਟੀਚਰ ਕੱਢ ਲਏ ਜਾਣ । ਵੋਕੇਸ਼ਨਲ ਸਿੱਖਿਆ ਤੇ ਜ਼ੋਰ ਦਿੱਤਾ ਗਿਆ ਹੈ । ਇਸੇ ਤਰ੍ਹਾਂ ਅਧਿਆਪਕਾਂ ਦੀ ਸਿਖਲਾਈ ਤੇ ਵੀ ਜ਼ੋਰ ਦਿੱਤਾ ਗਿਆ ਹੈ । ਅੱਜ ਅਧਿਆਪਕ ਟੈਸਟ ਲੈ ਕੇ ਰੱਖਿਆ ਜਾਂਦਾ ਹੈ । ਜੇ ਅਧਿਆਪਕ ਟੈਸਟ ਲੈ ਕੇ ਰੱਖਿਆ ਜਾਂਦਾ ਹੈ ਤਾਂ ਇਹ ਵੀ ਸੋਚ ਡਾਕਟਰ ਸਾਹਿਬ ਦੀ ਜਾਂ ਐਜੂਕੇਸ਼ਨ ਵਿਭਾਗ ਦੀ ਹੋਈ ਹੈ, ਇਹ ਤਾਰੀਫਯੋਗ ਹੈ । ਜੇ ਅਧਿਆਪਕ ਹੀ ਕਮਜ਼ੋਰ ਹੋਵੇਗਾ ਤਾਂ ਬੱਚਿਆਂ ਵਿੱਚ ਕੀ ਇੰਜੈਕਟ ਕਰੇਗਾ, ਬੱਚਿਆਂ ਨੂੰ ਕੀ ਗਿਆਨ ਦੇਵੇਗਾ, ਬੱਚਿਆਂ ਨੂੰ ਕੀ ਪੜ੍ਹਾਵੇਗਾ ? ਜੇ ਅਧਿਆਪਕ ਦੇ ਪੱਲੇ ਹੀ ਦਾਣੇ ਨਹੀਂ ਤਾਂ ਉਹ ਬੱਚਿਆਂ ਨੂੰ ਫਿਰ ਕਿਵੇਂ ਮਜ਼ਬੂਤ ਕਰ ਸਕਦਾ ਹੈ, ਕਿਵੇ ਂ ਸਿੱਖਿਅਤ ਕਰ ਸਕਦਾ ਹੈ, ਉਨ੍ਹਾਂ ਨੂੰ ਕਿਵੇਂ ਵਧੀਆ ਪੜ੍ਹਾਈ ਦੇ ਸਕਦਾ ਹੈ । ਸੋ, ਅਧਿਆਪਕ ਦਾ ਪਰਫੈਕਟ ਹੋਣਾ ਲਾਜ਼ਮੀ ਹੋਣਾ ਚਾਹੀਦਾ ਹੈ, ਇਹ ਬਹੁਤ ਜਰੂਰੀ ਹੈ। ਮੈਂ ਧੰਨਵਾਦ ਕਰਦੀ ਹਾਂ ਆਪਣੇ ਸਿੱਖਿਆ ਮੰਤਰੀ ਜੀ ਦਾ, ਡਾਕਟਰ ਸਾਹਿਬ ਦਾ, ਜਿਨ੍ਹਾਂ ਨੇ ਸਕੀਮ ਚਲਾ ਕੇ ਟੈਸਟ ਵੀ ਲਏ , ਉਪਰੰਤ ਨਵੀਂ ਗੱਲ ਸ਼ੁਰੂ ਕੀਤੀ ਕਿ ਅਧਿਆਪਕਾਂ ਨੂੰ ਫਿਰ ਟਰੇਨਿੰਗ ਦਿੱਤੀ ਜਾਵੇ। ਇਹ ਪਹਿਲੀ ਵਾਰੀ ਨਵਾਂ ਕੰਮ ਹੋਇਆ ਹੈ ਕਿ ਅਧਿਆਪਕਾਂ ਨੂੰ ਟਰੇਨਿੰਗ ਦਿੱਤੀ ਜਾਵੇ। ਕਈ ਵਾਰ ਲੋਕ ਕਹਿੰਦੇ ਸੀ ਕਿ ਸਾਡੇ ਕੋਲ

[ ਬੀਬੀ ਜਗੀਰ ਕੌਰ ]

ਟਾਈਮ ਨਹੀਂ। ਸਾਡੇ ਕੋਲ ਕੁਛ ਨਹੀਂ ਲੇਕਿਨ ਜਿਹੜੀ ਵੱਡੇ ਪੱਧਰ ਤੇ ਇਨ੍ਹਾਂ ਨੇ ਅਧਿਆਪਕਾਂ ਦੀ ਟਰੇਨਿੰਗ ਕਰਵਾਈ ਹੈ, 2015-16 ਵਿੱਚ ਮੈਂ ਦੇਖ ਰਹੀ ਸੀ ਕਿ 57,000 ਅਧਿਆਪਕਾਂ ਨੂੰ ਸਿਖਲਾਈ ਦਿੱਤੀ ਹੈ। 57,000 ਅਧਿਆਪਕ ਜਦੋਂ ਸਿੱਖ ਕੇ ਜਾਣਗੇ, ਤਾਂ ਉਨ੍ਹਾਂ ਦੀ ਜੇ ਕੋਈ ਕਮੀ ਹੋਏਗੀ, ਕਮਜ਼ੋਰੀ ਹੋਏਗੀ, ਉਹ ਦੂਰ ਹੋਵੇਗੀ ਅਤੇ ਜਦੋਂ ਪਰਫੈਕਟ ਹੋ ਕੇ ਜਾਣਗੇ ਤਾਂ ਸਹੀ ਐਜੂਕੇਸ਼ਨ ਬੱਚਿਆਂ ਨੂੰ ਪ੍ਰੋਵਾਈਡ ਕਰ ਸਕਣਗੇ । ਸੋ, ਮੈਂ ਇਸ ਗੱਲ ਲਈ ਜਿਥੇ ਗਵਰਨਰ ਸਾਹਿਬ ਦਾ ਧੰਨਵਾਦ ਕਰਦੀ ਹਾਂ ਅਤੇ ਆਉਣ ਵਾਲੇ ਸਾਲ ਵਿੱਚ ਜਿਹੜਾ ਇਨ੍ਹਾਂ ਨੇ ਵਾਅਦਾ ਕੀਤਾ ਹੈ ਕਿ ਇਸ ਸਾਲ 60,000 ਅਧਿਆਪਕਾਂ ਨੂੰ ਟਰੇਨਿੰਗ ਦਿਵਾਵਾਂਗੇ, ਇਹ ਵੀ ਬਹੁਤ ਸੁਹਣੀ ਗੱਲ ਹੈ। ਦੂਸਰੀ ਗੱਲ ਲੜਕੀਆਂ ਲਈ ਹੋਸਟਲ ਬਣਾਉਣ ਦੀ ਹੈ। ਕਈ ਸਕੂਲਾਂ ਵਿੱਚ ਹੋਸਟਲ ਵੀ ਬਣਾਏ ਹਨ ਕਿਉਂਕਿ ਲੜਕੀ ਜਿਹੜੀ ਹੈ, ਅੱਜ ਦੇ ਸਮੇਂ ਵਿੱਚ ਵੀ ਮਹਿਸੂਸ ਕੀਤਾ ਜਾਂਦਾ ਹੈ ਕਿ ਦੂਰ-ਦੁਰਾਡੇ ਜਾਣਾ ਉਸ ਵਾਸਤੇ ਔਖਾ ਹੈ। ਭਾਵੇਂ ਦੇਸ਼ ਵੀ ਅਜ਼ਾਦ ਹੋ ਗਿਆ ਹੈ, ਹਾਲਾਤ ਵੀ ਵਧੀਆ ਹਨ, ਔਰਤ ਵਿੱਚ ਕਾਨਫੀਡੈਂਸ ਵੀ ਵਧਿਆ ਹੈ, ਔਰਤ ਮਜ਼ਬੂਤ ਵੀ ਹੋਈ ਹੈ, ਔਰਤ ਘਰੋਂ ਬਾਹਰ ਵੀ ਨਿਕਲਣ ਲੱਗ ਪਈ ਹੈ, ਇਕੱਲੀ ਗੱਡੀਆਂ ਤੇ ਵੀ ਜਾ ਸਕਦੀ ਹੈ, ਸਕੂਟਰ-ਮੋਟਰ ਸਾਈਕਲ ਵੀ ਚਲਾਉਂਦੀ ਹੈ, ਹਰ ਚੀਜ਼ ਕਰਦੀ ਹੈ, ਵੱਡੇ ਰੁਤਬੇ ਤੇ ਵੀ ਪਹੁੰਚੀ ਹੈ ਲੇਕਿਨ ਫਿਰ ਵੀ ਜਿਹੜੀ ਔਰਤ ਹੈ, ਅੱਜ ਸਮਾਜ ਦੀਆਂ ਕਮਜ਼ੋਰ ਨਜ਼ਰਾਂ, ਜਿਹੜੀ ਗਿਰੀ ਨਜ਼ਰ ਹੈ, ਮਾੜੀ ਨਜ਼ਰ ਹੈ, ਉਹ ਅੱਜ ਵੀ ਔਰਤ ਨੂੰ ਸੁਰੱਖਿਆ ਵਿੱਚ ਨਹੀਂ ਰਹਿਣ ਦਿੰਦੀ। ਅਸੀਂ ਦੋਸ਼ ਦੂਸਰਿਆਂ ਨੂੰ ਦਿੰਦੇ ਰਹਿੰਦੇ ਹਾਂ। ਮੈਂ ਸਮਝਦੀ ਹਾਂ ਕਿ ਸਾਨੂੰ ਲੋਕਾਂ ਨੂੰ ਇਹ ਸੋਚ ਲੈਣਾ ਚਾਹੀਦਾ ਹੈ ਕਿ ਸਾਡੀ ਮਾੜੀ ਸੋਚ ਔਰਤ ਵਾਸਤੇ ਬਹੁਤ ਵੱਡਾ ਭੈਅ ਬਣਦੀ ਹੈ, ਔਰਤ ਨੂੰ ਕਮਜ਼ੋਰ ਕਰਨ ਵੱਲ ਲਿਜਾਂਦੀ ਹੈ। ਸਾਨੂੰ ਸੋਚ ਬਦਲਣੀ ਹੋਏਗੀ। ਅਸੀਂ ਹੋਰ ਸਹੂਲਤਾਂ ਦੇ ਦੇ ਕੇ, ਸੋਚ ਬਦਲ ਕੇ ਔਰਤ ਦੀ ਰਾਖੀ ਕਰ ਸਕਦੇ ਹਾਂ। ਸੋ, ਫਿਰ ਵੀ ਇਨ੍ਹਾਂ ਹਾਲਾਤਾਂ ਨੂੰ ਦੇਖ ਕੇ, ਸਮਾਜ ਦੀ ਸੋਚ ਨੂੰ ਦੇਖ ਕੇ ਜਿਹੜੀ ਲੜਕੀਆਂ ਨੂੰ ਰਿਹਾਇਸ਼ ਦਿੱਤੀ ਹੈ, ਉਸ ਵਾਸਤੇ ਅੰਮ੍ਰਿਤਸਰ, ਫਿਰੋਜ਼ਪੁਰ, ਗੁਰਦਾਸਪੁਰ, ਲੁਧਿਆਣਾ, ਤਰਨ ਤਾਰਨ ਵਿੱਚ ਹੋਸਟਲ ਖੋਲ੍ਹੇ ਹਨ। ਮੈਂ ਇਸ ਗੱਲ ਲਈ ਗਵਰਨਰ ਸਾਹਿਬ ਦਾ ਧੰਨਵਾਦ ਕਰਦੀ ਹਾਂ। ਉਨ੍ਹਾਂ ਨੇ ਇਸ ਗੱਲ ਦੀ ਸ਼ਲਾਘਾ ਕੀਤੀ ਹੈ ਕਿ ਸਿੱਖਿਆ ਵਿਭਾਗ ਬਹੁਤ ਸੁਹਣਾ ਕੰਮ ਕਰ

ਰਿਹਾ ਹੈ। ਸੋ, ਵਿਸ਼ੇਸ਼ ਚੈਕਿੰਗ ਸੈੱਲ ਬਣਾਉਣੇ, ਬੱਚਿਆਂ ਦੀ ਰੈਗੂਲੈਰਿਟੀ ਬਣਾਉਣੀ, ਟੀਚਰਾਂ ਨੂੰ ਰੈਗੂਲਰ ਕਰਨਾ, ਬਹੁਤ ਸਾਰੀਆਂ ਗੱਲਾਂ ਹਨ। ਸਭ ਤੋਂ ਵੱਡੀ ਗੱਲ ਲੜਕੀਆਂ ਵਾਸਤੇ ਇਹ ਕੀਤੀ ਹੈ ਕਿ ਜਿਥੇ ਐਸ.ਸੀਜ਼ ਬੱਚੀਆਂ ਦੀ ਫਰੀ ਐਜੂਕੇਸ਼ਨ ਸਕੂਲਾਂ ਵਿੱਚ ਕੀਤੀ ਗਈ, ਉਥੇ ਡਾਈਟ ਦਿੱਤੀ ਗਈ, ਮਿੱਡ ਡੇਅ ਮੀਲ ਦਿੱਤਾ ਗਿਆ, ਕਿਤਾਬਾਂ ਮੁਫਤ, ਵਰਦੀਆਂ ਮੁਫਤ, ਉਥੇ ਨਾਲ ਹੀ ਇੱਕ ਹੋਰ ਵਧੀਆ ਕੰਮ ਕੀਤਾ ਗਿਆ ਹੈ । ਚੇਅਰਮੈਨ ਸਾਹਿਬ, ਇਹ ਦੇਖ ਕੇ ਕਿ 10 +1 ਅਤੇ +2 ਦੀਆਂ ਲੜਕੀਆਂ ਆਪਣੀ ਪੜ੍ਹਾਈ ਛੱਡ ਕੇ ਘਰ ਨਾ ਬਹਿ ਜਾਣ, ਕਿਉਂਕਿ ਦਸਵੀਂ ਤੋਂ ਬਾਅਦ ਤਕਰੀਬਨ 7 ਕਿਲੋਮੀਟਰ ਦੀ ਕੰਡੀਸ਼ਨ ਆਉਂਦੀ ਹੈ ਕਿ 10 +2 ਸਕੂਲ 7 ਕਿਲੋਮੀਟਰ ਤੇ ਹੋਵੇਗਾ ਪਰ ਸੱਤ ਕਿਲੋਮੀਟਰ ਲੜਕੀ ਲਈ ਪੈਦਲ ਜਾਣਾ ਬੜਾ ਔਖਾ ਹੈ। ਜਾਂ ਤਾਂ ਉਹ ਬੱਸਾਂ ਵਿੱਚ ਠੋਕਰਾਂ ਖਾਵੇ, ਬੱਸਾਂ ਵਿੱਚ ਧੱਕੇ ਖਾਵੇ, ਫਿਰ ਘਰ ਦਿਆਂ ਨੂੰ ਵੀ ਚਿੰਤਾ ਤੇ ਲੜਕੀ ਵੀ ਦੁਖੀ । ਇਸ ਨਾਲ ਪੜ੍ਹਾਈ ਵੱਲ ਉਸ ਦਾ ਧਿਆਨ ਨਹੀਂ ਲੱਗੇਗਾ, ਉਸ ਦੀ ਰੁਚੀ ਨਹੀਂ ਬਣੇਗੀ । ਸਿਆਣਿਆਂ ਦੀ ਕਹਾਵਤ ਹੈ ਕਿ ਜੇਕਰ ਲੜਕੀ ਪੜ੍ਹੇਗੀ ਤਾਂ ਸਾਰਾ ਹੀ ਪਰਿਵਾਰ ਪੜ੍ਹ ਜਾਵੇਗਾ। ਜੇ ਲੜਕਾ ਪੜ੍ਹੇਗਾ ਤਾਂ ਇਕੱਲਾ ਪੜ੍ਹੇਗਾ। ਇਹ ਸੱਚਾਈ ਹੈ, ਸਾਰਿਆਂ ਨੂੰ ਪਤਾ ਹੈ ਕਿਉਂਕਿ ਔਰਤ ਘਰ ਵੀ ਹੈ, ਔਰਤ ਪਰਿਵਾਰ ਵੀ ਹੈ, ਔਰਤ ਸਮਾਜ ਵੀ ਹੈ। ਇਹ ਸਿਰਜਣਹਾਰੀ ਹੈ, ਇਹ ਜਗਤ ਜਨਣੀ ਹੈ। ਸੋ, ਇਸ ਨੂੰ ਸਿੱਖਿਅਤ ਕਰਨਾ ਬਹੁਤ ਜਰੂਰੀ ਹੈ। ਜੇ ਇਹ ਸਿੱਖਿਅਤ ਹੈ ਤਾਂ ਸਮਝੋ ਪਰਿਵਾਰ ਦੀ ਕੁੱਲਾਂ ਤਰ ਜਾਂਦੀਆਂ ਹਨ। ਸੋ, ਇਸ ਕਰਕੇ ਲੜਕੀ ਨੇ ਜਦੋਂ ਪੜ੍ਹਾਈ ਕਰਨੀ ਹੈ, ਉਸ ਦੇ ਵਾਸਤੇ ਸੁਵਿਧਾ ਵੀ ਚਾਹੀਦੀ ਹੈ, ਉਸ ਨੂੰ ਸਾਧਨ ਵੀ ਚਾਹੀਦੇ ਹਨ, ਉਸ ਨੂੰ ਸਹੂਲਤ ਵੀ ਚਾਹੀਦੀ ਹੈ। ਸੋ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਨੇ ਜਿਹੜੇ ਲੜਕੀਆਂ ਵਾਸਤੇ ਸਾਈਕਲ ਫਰੀ ਕਰ ਦਿੱਤੇ, ਇੰਨੀ ਬੱਚੀਆਂ ਵਿੱਚ ਖੁਸ਼ੀ ਹੈ ਕਿ ਮੈਂ ਸਕੂਲਾਂ ਵਿੱਚ ਜਦੋਂ ਸਾਈਕਲ ਦੇਣ ਗਈ, ਮੈਂ ਉਚੇਚੇ ਤੌਰ ਤੇ ਪੁੱਛਿਆ ਕਿ ਬੇਟਾ! ਤੁਹਾਨੂੰ ਚੰਗਾ ਲਗਦਾ ਹੈ ਕਿ ਤੁਹਾਨੂੰ ਸਾਈਕਲ ਦਿੱਤਾ। ਕਹਿੰਦੇ, ਹਾਂ ਜੀ। ਮੈਂ ਕਿਹਾ ਕਿ ਤੁਸੀਂ ਮਹਿਸੂਸ ਤਾਂ ਨਹੀਂ ਕਰਦੇ, ਕਹਿੰਦੀਆਂ ਨਹੀਂ ਨਹੀਂ, ਸਾਨੂੰ ਤਾਂ ਖੁਸ਼ੀ ਹੁੰਦੀ ਹੈ ਕਿ ਬਾਦਲ ਸਾਹਿਬ ਨੇ ਸਾਨੂੰ ਸਾਈਕਲ ਦਿੱਤਾ। ਅਸੀਂ ਮਾਣ ਮਹਿਸੂਸ ਕਰਦੇ ਹਾਂ, ਅਸੀਂ ਅਰਾਮ ਨਾਲ ਸਾਈਕਲਾਂ ਤੇ ਸਕੂਲ ਜਾਂਦੇ ਹਾਂ

[ ਬੀਬੀ ਜਗੀਰ ਕੌਰ ]

ਤੇ ਘਰ ਟਾਈਮ ਨਾਲ ਆ ਜਾਂਦੇ ਹਾਂ। ਸੋ, ਇਹ ਗੱਲਾਂ ਜਿਹੜੀਆਂ ਹਨ, ਇਹ ਲੜਕੀਆਂ ਵਾਸਤੇ ਬੜੀ ਵੱਡੀ ਸਹੂਲਤ ਹੈ। ਜਿਸ ਨਾਲ ਅੱਜ ਰੇਸ਼ੋ ਵੀ ਵੱਧ ਰਹੀ ਹੈ, ਲੜਕੀ ਘਰ ਨਹੀਂ ਬਹਿੰਦੀ। ਲੜਕੀ ਪੜ੍ਹ ਸਕਦੀ ਹੈ ਔਰ ਇਸ ਨਾਲ ਸਾਡਾ ਆਉਣ ਵਾਲਾ ਅੰਸ਼ ਵੰਸ਼ ਤਰੱਕੀ ਕਰ ਸਕਦਾ ਹੈ।

**(ਇੱਕ ਅਵਾਜ਼ :** ਮੋਟਰ ਸਾਈਕਲ ਦੇ ਦੇਵੋ।)

ਕੋਈ ਆਬਜੈਕਸ਼ਨ ਹੈ। ਨਹੀਂ ਜੀ, ਲੜਕੀਆਂ ਅਜੇ ਸਾਈਕਲ ਹੀ ਮੰਗਦੀਆਂ ਹਨ, ਜਦੋਂ ਇਹ ਮੰਗਣਗੀਆਂ ਤਾਂ ਅਸੀਂ ਇਹ ਵੀ ਦੇ ਦੇਵਾਂਗੇ। ਅਧਿਆਪਕਾਂ ਦੇ ਨਤੀਜਿਆਂ ਦੇ ਆਧਾਰ ਤੇ ਜੋ ਇਨ੍ਹਾਂ ਨੇ ਕੀਤਾ ਹੈ ਕਿ ਉਨ੍ਹਾਂ ਦੇ ਨਤੀਜਿਆਂ ਦਾ ਮੁਲੰਕਣ ਕਰਾਂਗੇ, ਇਹ ਵੀ ਅੱਛਾ ਕਦਮ ਹੈ । ਇਸ ਤੋਂ ਇਲਾਵਾ ਖੇਡਾਂ ਵਿੱਚ ਰੁਚੀ ਵਧਾਉਣ ਵਾਸਤੇ ਬੜੇ ਉਪਰਾਲੇ ਕੀਤੇ ਜਾ ਰਹੇ ਹਨ । ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਉਪ ਮੁੱਖ ਮੰਤਰੀ, ਪੰਜਾਬ ਜੀ ਨੇ ਜਿਹੜੀ ਕੌਡੀਆਂ ਦੀ ਖੇਡ ਕਬੱਡੀ ਸੀ, ਉਸ ਵਿਚ ਇੰਨੀ ਰੁਚੀ ਪੈਦਾ ਕਰ ਦਿੱਤੀ ਹੈ ਕਿ ਜਿਹੜੇ ਬੱਚੇ ਸਾਡੇ ਕਦੇ ਗਰਾਊਂਡ ਵਿੱਚ ਹੀ ਨਹੀਂ ਸੀ ਜਾਂਦੇ, ਉਹ ਬੱਚੇ ਵੀ ਨਿਕਲ ਨਿਕਲ ਕੇ ਗਰਾਊਂਡਾਂ ਵਿਚ ਖੇਡਣ ਲੱਗ ਪਏ ਹਨ, ਮੈਦਾਨਾਂ ਵਿਚ ਖੇਡਣ ਲੱਗ ਪਏ ਹਨ, ਖੇਤਾਂ ਵਿਚ ਖੇਡਣ ਲੱਗ ਪਏ ਹਨ ਔਰ ਮਿੱਟੀ ਨਾਲ ਮਿੱਟੀ ਹੋ ਕੇ ਜਿਹੜੇ ਬੱਚੇ ਖੇਡਦੇ ਸੀ, ਉਹ ਅੱਜ ਇੰਟਰਨੈਸ਼ਨਲ ਗਰਾਊਂਡਾਂ ਵਿੱਚ, ਇੰਟਰਨੈਸ਼ਨਲ ਸਟੇਡੀਅਮਾਂ ਵਿਚ ਖੇਡਦੇ ਹਨ ਅਤੇ ਅੱਜ ਲੋਕ ਕਹਿੰਦੇ ਹਨ ਕਿ ਇਹ ਮਾਂ ਕਬੱਡੀ ਹੈ ਜਿਸ ਨੇ ਲੋਕਾਂ ਵਿਚ ਇੰਨਾ ਪਿਆਰ ਪੈਦਾ ਕਰ ਦਿੱਤਾ ਹੈ। ਹਰ ਦੇਸ਼ ਦਾ ਚਾਹੇ ਕੋਈ ਗੋਰਾ ਵੀ ਹੈ ਜਾਂ ਕੋਈ ਡੱਚ ਹੈ ਤਾਂ ਹਰ ਬੰਦਾ ਇਹ ਸੋਚਦਾ ਹੈ ਕਿ ਅਸੀਂ ਕਬੱਡੀ ਖੇਡਣੀ ਹੈ। ਇਸ ਨੂੰ ਇੰਨਾ ਪਾਪੂਲਰ ਕਰ ਦਿੱਤਾ । ਇਸ ਨੂੰ ਮਾਨਤਾ ਦੇ ਕੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਜੋ ਕੰਮ ਕੀਤਾ ਹੈ ਇਸ ਦੀ ਵੀ ਗਵਰਨਰ ਸਾਹਿਬ ਨੇ ਸ਼ਲਾਘਾ ਕੀਤੀ ਹੈ। ਜਿਹੜੀ ਪੰਜਾਬ ਦੀ ਤਰੱਕੀ ਹੈ ਉਹ ਤਾਂ ਹੋ ਸਕਦੀ ਹੈ ਜੇ ਇਸ ਦੇ ਕੋਲ ਚੰਗੇ ਸੋਰਸਿਜ਼ ਹੋਣ, ਇਸ ਦੀ ਆਮਦਨ ਅੱਛੀ ਹੋਵੇ । ਜੇ ਪਿਛਲੇ ਸਮੇਂ ਦਾ ਮੁਲਾਂਕਣ ਕਰੀਏ ਤਾਂ ਮੇਰਾ ਖਿਆਲ ਹੈ ਕਿ ਕਰ ਤੇ ਆਬਕਾਰੀ ਤੋਂ 2013-14 ਵਿੱਚ 3758.75 ਕਰੋੜ ਰੁਪਏ ਦੀ ਆਮਦਨ ਹੋਈ, ਉਹ ਸਾਲ 2014-15 ਵਿੱਚ 4250.88 ਕਰੋੜ ਰੁਪਏ ਹੋ ਗਈ ਹੈ ਅਤੇ ਇਸ ਵਿੱਚ ਵਾਧਾ ਕਿੰਨਾ ਹੋਇਆ ਤਾਂ ਇਸ ਵਿੱਚ 13.1 % ਦਾ ਵਾਧਾ ਆਮਦਨ ਵਿਚ

ਹੋਇਆ ਹੈ। ਇਹ 5040.51 ਕਰੋੜ ਰੁਪਏ ਹੋਣ ਦੀ ਅੱਗੇ ਸੰਭਾਵਨਾ ਹੈ, ਇਹ ਵੀ ਸਾਡੇ ਵਾਸਤੇ ਚੰਗੀ ਕਾਰਗੁਜ਼ਾਰੀ ਜਾਂਦੀ ਹੈ।

*12.36 ਵਜ ਬਾਅਦ ਦੁਪਹਿਰ) (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਸੇ ਤਰ੍ਹਾਂ ਵੈਟ ਜਿਹੜਾ ਹੈ, ਇਹ ਕਦੇ ਚੋਰੀ ਹੁੰਦਾ ਸੀ, ਕਦੇ ਲੁਕੋ ਲਿਆ ਜਾਂਦਾ ਸੀ ਪਰ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਅਜਿਹੀ ਪਾਲਿਸੀ ਬਣਾਈ ਕਿ ਪੰਜਾਬ ਦੇ ਲੋਕਾਂ ਵਿੱਚ ਵੈਟ ਦੀ ਚੋਰੀ ਦੀ ਰੁਚੀ ਹੀ ਬੰਦ ਹੋ ਗਈ । ਸਾਲ 2014-15 ਵਿੱਚ 17087.93 ਕਰੋੜ ਵੈਟ ਇਕੱਠਾ ਹੋਇਆ ਜਿਹੜਾ ਕਿ ਸਾਲ 2013-14 ਵਿੱਚ 16341.16 ਕਰੋੜ ਰੁਪਏ ਸੀ । ਇਸ ਵਿੱਚ 746.77 ਕਰੋੜ ਰੁਪਏ ਦਾ ਵਾਧਾ ਇਹ ਦਰਸਾਉਂਦਾ ਹੈ ਕਿ ਅੱਜ ਵੈਟ ਵਿੱਚ ਕਿੰਨਾ ਸੁਧਾਰ ਹੋਇਆ ਹੈ, ਕਿੰਨੀ ਕੁਲੈਕਸ਼ਨ ਵਧੀ ਹੈ ਔਰ ਪੰਜਾਬ ਸਰਕਾਰ ਨੇ ਕਿਸ ਢੰਗ ਦੇ ਨਾਲ ਇਸ ਨੂੰ ਇਕੱਠਾ ਕੀਤਾ । ਇਸ ਨਾਲ ਪੰਜਾਬ ਦੇ ਵਿਕਾਸ ਦੇ ਸਾਰੇ ਕਾਰਜ ਚਲਾਏ ਜਾ ਰਹੇ ਹਨ । ਸੋ, ਇਹ ਸਾਰੀਆਂ ਗੱਲਾਂ ਜਿਹੜੀਆਂ ਹਨ, ਇਹ ਅੱਗੇ ਵਧਦੀਆਂ ਜਾਣਗੀਆਂ, ਸਾਡੇ ਡਾਟਾ ਵੱਧ ਰਿਹਾ ਹੈ, ਅੱਗੇ ਚਲ ਰਿਹਾ ਹੈ, ਪੰਜਾਬ ਵਿਕਾਸ ਦੀਆਂ ਲੀਹਾਂ ਉਤੇ ਚੱਲ ਰਿਹਾ ਹੈ । ਜਿਹੜੇ ਨੀਲੇ ਕਾਰਡ ਫੂਡ ਸਪਲਾਈ ਵਿਭਾਗ ਨੇ ਗਰੀਬਾਂ ਵਾਸਤੇ ਬਣਾਏ ਤੇ ਤਕਰੀਬਨ 28 ਲੱਖ ਲੋਕਾਂ ਨੂੰ 2 ਰੁਪਏ ਕਿਲੋ ਦੇ ਹਿਸਾਬ ਨਾਲ 5 ਕਿਲੋ ਪ੍ਰਤੀ ਜੀਅ ਕਣਕ ਦਿੱਤੀ ਜਾ ਰਹੀ ਹੈ। ਪਿੱਛੇ ਜਦੋਂ ਅਸੀਂ ਕਣਕ ਵੰਡ ਰਹੇ ਸੀ ਤਾਂ ਇੱਕ ਇੱਕ ਵਿਅਕਤੀ ਨੂੰ ਪੰਜਾਹ ਪੰਜਾਹ ਕਿਲੋ ਕਣਕ ਮਿਲੀ ਤਾਂ ਇਕ ਇੱਕ ਪਰਿਵਾਰ ਕੋਈ ਸੱਤ-ਸੱਤ, ਅੱਠ-ਅੱਠ ਤੋੜੇ ਲੈ ਕੇ ਜਾ ਰਹੇ ਸੀ ਤਾਂ ਕਈਆਂ ਦੇ ਕੋਲੋਂ ਚੁੱਕੇ ਨਹੀਂ ਸੀ ਜਾਂਦੇ ਤਾਂ ਕਈ ਉਥੇ ਕਹਿੰਦੇ ਸੀ ਕਿ ਇਥੇ ਹੀ ਰੱਖ ਦੇਈਏ , ਕਿਸੇ ਨੂੰ ਦੇ ਦੇਈਏ। ਇਨ੍ਹਾਂ ਲੋਕਾਂ ਦੇ ਵਿਚ ਇਹ ਗੱਲ ਗਈ ਕਿ ਸਰਦਾਰ ਸੁਖਬੀਰ ਸਿੰਘ ਬਾਦਲ ਤੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਇਹ ਜਿਹੜੀ ਆਟਾ ਦਾਲ ਸਕੀਮ ਸੀ, ਉਸ ਨੂੰ ਕਿੰਨਾ ਕਾਮਯਾਬ ਕੀਤਾ ਹੈ।

ਚੇਅਰਮੈਨ ਸਾਹਿਬ, ਕੋਈ ਦੇਸ਼ ਦੀ, ਕੋਈ ਸਟੇਟ ਦੀ ਤਰੱਕੀ ਨਹੀਂ ਹੋ ਸਕਦੀ ਜੇ ਉਸ ਕੋਲ ਬਿਜਲੀ ਦੇ ਸਾਧਨ ਨਾ ਹੋਣ । ਬਿਜਲੀ ਵਪਾਰੀਆਂ ਲਈ ਵੀ ਜ਼ਰੂਰੀ ਹੈ, ਇੰਡਸਟਰੀ ਲਈ ਵੀ ਜ਼ਰੂਰੀ ਹੈ, ਖੇਤੀ ਲਈ ਵੀ ਜ਼ਰੂਰੀ ਹੈ, ਘਰ ਲਈ ਵੀ ਜ਼ਰੂਰੀ ਹੈ । ਮੈਨੂੰ ਇਹ ਗੱਲ ਦੱਸ ਕੇ ਮਾਣ ਹੋ

[ ਬੀਬੀ ਜਗੀਰ ਕੌਰ ]

ਰਿਹਾ ਹੈ ਕਿ ਸਰਦਾਰ ਸੁਖਬੀਰ ਸਿੰਘ ਬਾਦਲ ਦੀ ਦੂਰਅੰਦੇਸ਼ੀ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਵੱਡੀ ਸੋਚ ਨੇ ਅੱਜ ਬਿਜਲੀ ਵਿਚ ਸੁਧਾਰ ਕੀਤੇ ਹਨ । ਨਵੇਂ ਪਾਵਰ ਗਰਿੱਡ ਤਿਆਰ ਕੀਤੇ ਹਨ, ਪਲਾਂਟ ਲਗਾਏ ਹਨ, ਪ੍ਰਾਜੈਕਟ ਤਿਆਰ ਕੀਤੇ ਹਨ । ਜਿਹੜੇ ਲੋਕ ਮੰਨਦੇ ਨਹੀਂ ਸਨ ਤੇ ਕਹਿੰਦੇ ਸਨ ਕਿ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਤਾਂ ਝੂਠ ਬੋਲਦੇ ਹਨ, ਕਿਥੋਂ 24 ਘੰਟੇ ਬਿਜਲੀ ਹੋ ਜਾਵੇਗੀ, ਇਸ ਤਰ੍ਹਾਂ ਤਾਂ ਕੋਈ ਸਟੇਟ ਕਰ ਨਹੀਂ ਸਕਿਆ ਪਰ ਅੱਜ ਸਾਨੂੰ ਮਾਣ ਹੈ ਕਿ ਭਾਰਤ ਦੇ ਸਾਰਿਆਂ ਸੂਬਿਆਂ ਵਿਚੋਂ ਬਿਜਲੀ ਦੇ ਖੇਤਰ ਵਿੱਚ ਪੰਜਾਬ ਨੰਬਰ ਵੰਨ ਉਤੇ ਹੈ ਜਿਸ ਵਿੱਚ ਬਿਜਲੀ ਸਰਪਲੱਸ ਹੋਈ ਹੈ । ਅੱਜ ਹਰ ਘਰ ਵਿਚ 24 ਘੰਟੇ ਬਿਜਲੀ ਹੈ ਤੇ ਇਥੋਂ ਤੱਕ ਜਿਹੜੀਆਂ ਢਾਣੀਆਂ ਰਹਿ ਗਈਆਂ ਸੀ, ਜਿਹੜੇ ਡੇਰੇ ਰਹਿ ਗਏ ਸੀ ਉਨ੍ਹਾਂ ਘਰਾਂ ਵਿਚ ਵੀ, ਸਪੀਕਰ ਸਾਹਿਬ, ਅੱਜ 24 ਘੰਟੇ ਬਿਜਲੀ ਦੇਣ ਵਾਸਤੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਜਿਥੇ ਹੁਕਮ ਲਗਾਏ ਹਨ ਉਥੇ ਪ੍ਰੈਕਟੀਕਲੀ ਤੌਰ ਤੇ ਉਨ੍ਹਾਂ ਲੋਕਾਂ ਵਿਚ ਅੱਜ ਸਾਰੇ 24 ਘੰਟੇ ਬਿਜਲੀ ਮੁਹੱਈਆ ਕੀਤੀ ਜਾ ਰਹੀ ਹੈ। ਸੋ, ਖੇਤੀਬਾੜੀ ਲਈ ਬਿਜਲੀ ਮੁਫਤ ਦੇਣੀ, ਐਸ.ਸੀਜ਼ ਪਰਿਵਾਰਾਂ ਨੂੰ 200 ਯੂਨਿਟ ਬਿਜਲੀ ਮੁਫਤ ਦੇਣੀ, ਸਾਰੇ ਪੰਜਾਬ ਵਿੱਚ ਬਿਨਾ ਕੱਟ ਤੋਂ 24 ਘੰਟੇ ਬਿਜਲੀ ਦੇਣੀ, ਬਿਜਲੀ ਦੇ ਸਾਰੇ ਗਰਿੱਡ ਪਰਮੋਟ ਕਰਨੇ, ਖੰਭਿਆਂ ਦਾ ਸੁਧਾਰ ਕਰਨਾ, ਤਾਰਾਂ ਦਾ ਸੁਧਾਰ ਕਰਨਾ, ਕੇਬਲਾਂ ਪਾਉਣੀਆਂ, ਇਹ ਆਪਣੇ ਆਪ ਵਿੱਚ ਸ਼ਲਾਘਾਯੋਗ ਕੰਮ ਹੈ ਅਤੇ ਸਭ ਤੋਂ ਵੱਡੀ ਗੱਲ ਜਿਹੜੀ ਹੈ ਕਿ ਆਨ ਲਾਈਨ ਕਰਕੇ ਇਸ ਵਿੱਚ ਪਾਰਦਰਸ਼ਤਾ ਲਿਆਂਦੀ ਗਈ ਹੈ । ਹਰ ਚੀਜ਼ ਪਾਰਦਰਸ਼ੀ ਕਰਕੇ ਅੱਜ ਸਰਕਾਰ ਨੇ ਬਹੁਤ ਵੱਡਾ ਕੰਮ ਕੀਤਾ ਹੈ । ਗਵਰਨਰ ਸਾਹਿਬ ਨੇ ਸਪੈਸ਼ਲ ਤੌਰ ਤੇ ਇਸ ਦੀ ਸ਼ਲਾਘਾ ਕੀਤੀ ਹੈ। ਸਾਰੇ ਮਾਲ ਵਿਭਾਗ ਵੱਲੋਂ ਅੱਜ ਜੋ ਚੰਗੀ ਕਾਰਗੁਜ਼ਾਰੀ ਵਿਖਾਈ ਗਈ ਹੈ, ਉਸ ਦਾ ਵੀ ਗਵਰਨਰ ਸਾਹਿਬ ਨੇ ਵਰਣਨ ਕੀਤਾ ਹੈ । ਪੰਜਾਬ ਦੇ 12800 ਪਿੰਡ ਹਨ ਔਰ ਸਾਰਿਆਂ ਦਾ ਰਿਕਾਰਡ ਕੰਪਿਊਟਰਾਈਜ਼ ਹੀ ਨਹੀਂ, ਆਨ ਲਾਈਨ ਕਰ ਦਿੱਤਾ ਹੈ ਅਤੇ ਸਾਰਾ ਪੰਜਾਬ ਸਰਕਾਰ ਦੀ ਵੈਬ ਸਾਈਟ ਤੇ ਪਾ ਦਿੱਤਾ ਗਿਆ ਹੈ। ਦੁਨੀਆਂ ਵਿੱਚ ਕਿਤੇ ਵੀ ਕੋਈ ਬੈਠਾ ਹੈ, ਭਾਵੇਂ ਉਹ ਦੇਸ਼ ਵਿੱਚ ਹੈ, ਭਾਵੇਂ ਵਿਦੇਸ਼ ਵਿੱਚ ਹੈ, ਕਿਤਿਓਂ ਵੀ ਆਪਣਾ ਰਿਕਾਰਡ ਦੇਖ ਸਕਦਾ ਹੈ ਤਾਂ ਕਿ ਕਿਤੇ ਇੰਤਕਾਲ

---

** Expunged as ordered by the Chair.

ਗਲਤ ਨਾ ਹੋ ਗਿਆ ਹੋਵੇ, ਕਿਸੇ ਦੀ ਫਰਦ ਚੇਂਜ ਨਾ ਹੋ ਗਈ ਹੋਵੇ, ਕਿਸੇ ਦੀ ਗਿਰਦਾਵਰੀ ਚੇਂਜ ਨਾ ਹੋ ਗਈ ਹੋਵੇ, ਕਿਸੇ ਨੂੰ ਫਰਦ ਚਾਹੀਦੀ ਹੈ ਤਾਂ ਉਥੋਂ ਕੱਢ ਸਕਦਾ ਹੈ ਅਤੇ ਆਪਣੀ ਸ਼ਿਕਾਇਤ ਵੀ ਉਥੇ ਦਰਜ ਕਰ ਸਕਦਾ ਹੈ।

ਇਸੇ ਤਰ੍ਹਾਂ ਪਿੰਡਾਂ ਦੇ ਵਿਕਾਸ ਨੂੰ ਅੱਗੇ ਤੋਰਨ ਵਾਸਤੇ ਜਿੱਥੇ ਪਹਿਲਾਂ ਵੀ ਕੰਮ ਕੀਤੇ ਗਏ ਹਨ, ਹੁਣ ਤਾਂ ਮੇਰਾ ਖਿਆਲ ਹੈ ਕਿ ਕੋਈ ਹੀ ਪਿੰਡ ਅਜਿਹਾ ਹੋਵੇਗਾ ਜਿੱਥੇ ਲੋਕਾਂ ਨੂੰ ਚਾਅ ਨਾ ਚੜ੍ਹਿਆ ਹੋਵੇ ਕਿ ਬਾਦਲ ਸਾਹਿਬ ਨੇ ਪਿੰਡਾਂ ਵਿੱਚ ਸਫਾਈ ਲਈ, ਗਲੀਆਂ ਪੱਕੀਆਂ ਬਣਾਉਣ ਲਈ, ਇੰਟਰਲਾਕ ਜਾਂ ਕੰਕਰੀਟ ਦੀਆਂ ਗਲੀਆਂ ਲਈ ਬਹੁਤ ਕੰਮ ਕੀਤੇ ਹਨ। ਲੋਕ ਬੜੇ ਖੁਸ਼ ਹਨ। ਪਿੰਡਾਂ ਵਿੱਚ ਸੀਵਰੇਜ ਪੈ ਰਹੇ ਹਨ। ਅੱਜ ਵਾਟਰ ਸਪਲਾਈ ਦੇ ਕੰਮ ਸਾਰੇ ਸ਼ਹਿਰਾਂ ਵਿੱਚ ਮੁਕੰਮਲ ਹਨ, ਸ਼ਹਿਰਾਂ ਦੇ ਸੀਵਰੇਜ਼ ਮੁਕੰਮਲ ਹਨ, ਸੜਕਾਂ ਦਾ ਕੰਮ ਮੁਕੰਮਲ ਹੈ, ਬਿਜਲੀ ਪੂਰੀ ਦਿੱਤੀ ਜਾ ਰਹੀ ਹੈ। ਸਟ੍ਰੀਟ ਲਾਈਟਾਂ ਸਭ ਥਾਂ ਤੇ ਲਗਾਉਣ ਬਾਰੇ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਸੋਚਿਆ ਹੈ। ਇਸ ਤੋਂ ਅੱਗੇ ਸਵਰਗ ਕਿਸੇ ਸਟੇਟ ਵਿੱਚ ਹੋਰ ਕੀ ਹੋ ਸਕਦਾ ਹੈ, ਜਿੰਨਾ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਅੱਜ ਪਿੰਡਾਂ ਦਾ ਵਿਕਾਸ ਕੀਤਾ ਹੈ। ਅੱਜ ਤੱਕ 90% ਪਿੰਡਾਂ ਦਾ ਵਿਕਾਸ ਹੋ ਚੁੱਕਾ ਹੈ।

ਅੱਜ ਪਿੰਡਾਂ ਵਿੱਚ ਲੋਕਾਂ ਨੇ ਛੱਪੜ ਪੂਰ ਦਿੱਤੇ ਹਨ ਜਾਂ ਘੱਟ ਕੇ ਛੋਟੇ ਰਹਿ ਗਏ ਹਨ ਜਿਸ ਕਾਰਨ ਉਹ ਓਵਰ ਫਲੋ ਹੋ ਗਏ ਹਨ। ਉਨ੍ਹਾਂ ਦੀ ਸਫਾਈ ਕਰਨ ਵਾਸਤੇ ਅਤੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰਨ ਲਈ ਜਾਂ ਰਹਿੰਦੇ ਕਾਰਜਾਂ ਨੂੰ ਕਰਨ ਲਈ ਮੁੱਖ ਮੰਤਰੀ ਪ੍ਰਯਤਨਸ਼ੀਲ ਹਨ । ਜਿਹੜੇ ਡੇਰੇ ਅਤੇ ਢਾਣੀਆਂ ਹਨ, ਅਸੀਂ ਡੇਰੇ ਕਹਿੰਦੇ ਹਾਂ, ਮਾਲਵੇ ਵਿੱਚ ਢਾਣੀਆਂ ਕਹਿੰਦੇ ਹਨ ਜਾਂ ਕੋਈ ਕੁਝ ਹੋਰ ਕਹਿੰਦਾ ਹੈ, ਇਸ ਤਰ੍ਹਾਂ ਆਪਾਂ ਇਨ੍ਹਾਂ ਨੂੰ ਵੱਖ ਵੱਖ ਨਾਂ ਦਿੰਦੇ ਹਾਂ ਪਰ ਉਨ੍ਹਾਂ ਡੇਰਿਆਂ ਅਤੇ ਢਾਣੀਆਂ ਵਿੱਚ ਰਹਿਣ ਵਾਲੇ ਲੋਕਾਂ ਲਈ ਰਸਤਿਆਂ ਨੂੰ ਪੱਕਾ ਕਰਨ ਵਾਸਤੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਜੋ ਸੋਚ ਸੋਚੀ ਹੈ, ਉਸ ਸੋਚ ਨੂੰ ਲੋਕ ਨਮਸਕਾਰ ਕਰਦੇ ਹਨ ਕਿਉਂਕਿ ਜਿਹੜੇ ਲੋਕ ਸੋਚ ਵੀ ਨਹੀਂ ਸਕਦੇ ਸੀ ਕਿ ਸਾਡੀ ਗਲੀ ਪੱਕੀ ਬਣ ਜਾਵੇਗੀ, ਸਾਡੀ ਸੜਕ ਪੱਕੀ ਬਣ ਜਾਵੇਗੀ, ਉਨ੍ਹਾਂ ਨੂੰ ਇਸ ਨਾਲ ਬੜੀ ਵੱਡੀ ਰਾਹਤ ਮਿਲ ਰਹੀ ਹੈ। ਅੱਜ ਇਹੋ ਜਿਹੀਆਂ ਜਿਹੜੀਆਂ ਵਿਕਾਸ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ,

[ ਬੀਬੀ ਜਗੀਰ ਕੌਰ ]

ਗਵਰਨਰ ਸਾਹਿਬ ਨੇ ਜੋ ਇਹ ਗੱਲਾਂ ਆਪਣੇ ਐਡਰੈਸ ਵਿੱਚ ਸ਼ਾਮਲ ਕੀਤੀਆਂ ਹਨ, ਮੈਂ ਸਮਝਦੀ ਹਾਂ ਕਿ ਇਹ ਉਨ੍ਹਾਂ ਦੀ ਕਦਰਦਾਨੀ ਹੈ, ਉਨ੍ਹਾਂ ਨੇ ਸਰਕਾਰ ਨੂੰ ਥਾਪੜਾ ਦਿੱਤਾ ਹੈ ਅਤੇ ਜਿਹੜਾ ਇਹ ਸ਼ਲਾਘਾਯੋਗ ਕੰਮ ਕੀਤਾ ਗਿਆ ਹੈ, ਉਸ ਨੂੰ ਸਰਾਹਿਆ ਹੈ।

ਸਭਨਾਂ ਲਈ ਮਕਾਨ ਦੀ ਸਕੀਮ ਬਣਾਈ ਗਈ ਹੈ। ਜਿਹੜੇ ਲੋਕ ਬੇਘਰੇ ਹਨ ਜਾਂ ਜਿਨ੍ਹਾਂ ਕੋਲ ਘਰ ਨਹੀਂ ਹਨ, ਉਨ੍ਹਾਂ ਲਈ ਬਹੁਤ ਜਲਦੀ ਸਕੀਮ ਸਰਕਾਰ ਬਣਾਉਣ ਜਾ ਰਹੀ ਹੈ....

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਜਨਾਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੀਬੀ ਜੀ ਦਾ ਭਾਸ਼ਣ ਕਾਫੀ ਲੰਬਾ ਹੋ ਗਿਆ ਹੈ। ਸਾਨੂੰ ਇਤਰਾਜ਼ ਨਹੀਂ ਇਹ ਜਿੰਨਾ ਮਰਜ਼ੀ ਬੋਲਣ।

**ਮਾਨਯੋਗ ਸਪੀਕਰ :** ਇਹ ਉਨ੍ਹਾਂ ਦੀ ਪਾਰਟੀ ਦਾ ਆਪਣਾ ਟਾਈਮ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਸਾਡੀ ਪਾਰਟੀ ਦਾ ਜਿੰਨਾ ਟਾਈਮ ਹੈ, ਉਤਨਾ ਮਹਿਫੂਜ਼ ਰੱਖਿਆ ਜਾਵੇ।

**ਮਾਨਯੋਗ ਸਪੀਕਰ :** ਜਿੰਨਾ ਟੋਟਲ ਟਾਈਮ ਉਨ੍ਹਾਂ ਦਾ ਹੈ, ਉਨ੍ਹਾਂ ਨੂੰ ਦਿਆਂਗਾ ਅਤੇ ਜਿੰਨਾ ਟੋਟਲ ਤੁਹਾਡਾ ਟਾਈਮ ਹੈ, ਉਤਨਾ ਤੁਹਾਨੂੰ ਦੇਵਾਂਗਾ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਬੇ ਨਤੀ ਸੁਣ ਲਓ। ** **

**ਮਾਨਯੋਗ ਸਪੀਕਰ :** ਚੰਨੀ ਜੀ, ਇਹ ਬੜੀ ਕਲੀਅਰ ਗੱਲ ਹੈ ਕਿ ਜੋ ਉਨ੍ਹਾਂ ਦੀ ਪਾਰਟੀ ਦਾ ਟਾਈਮ ਹੈ, ਉਨ੍ਹਾਂ ਨੂੰ ਦੇਵਾਂਗਾ ਅਤੇ ਜਿੰਨਾ ਕਾਂਗਰਸ ਪਾਰਟੀ ਦਾ ਟਾਈਮ ਹੈ, ਇਹ ਤੁਹਾਨੂੰ ਬੋਲਣ ਲਈ ਦੇਵਾਂਗਾ। ਜਿੰਨੇ ਤੁਹਾਡੇ ਮੈਂਬਰ ਹਨ, ਉਸੇ ਹਿਸਾਬ ਨਾਲ ਸਮਾਂ ਦਿੱਤਾ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਉਸ ਦਿਨ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿੱਚ ਇਹ ਗੱਲ ਹੋਈ ਸੀ ਕਿ ਦੋਵੇਂ ਬਹਿਸਾਂ ਦੇ ਦਿਨਾਂ ਵਿੱਚ ਟਾਈਮ ਵਧਾ ਦਿੱਤਾ ਜਾਵੇਗਾ ਅਤੇ ਜਿੰਨਾ ਕੋਈ

ਬਹਿਸ ਕਰਨਾ ਚਾਹੁੰਦਾ ਹੈ, ਉਹ ਕਰ ਸਕਦਾ ਹੈ। ਇਹ ਗੱਲ ਮੈਂ ਜਨਾਬ ਨੂੰ ਦੁਬਾਰਾ ਯਾਦ ਕਰਵਾਉਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਸਾਰਾ ਟਾਈਮ ਨੋਟ ਹੋ ਰਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਕ ਹੋਰ ਮੇਰੀ ਬੇਨਤੀ ਇਹ ਹੈ ਕਿ ਮਾਨਯੋਗ ਸ਼ਕੀਲ ਅਹਿਮਦ ਜੀ, ਜਿਹੜੇ ਕਿ ਪੰਜਾਬ ਕਾਂਗਰਸ ਮਾਮਲਿਆਂ ਦੇ ਇੰਚਾਰਜ ਹਨ ਅਤੇ ਸ਼੍ਰੀ ਹਰੀਸ਼ ਚੌਧਰੀ ਜੀ, ਜਿਹੜੇ ਐਮ.ਪੀ. ਰਹੇ ਹਨ, ਉਹ ਅੱਜ ਵਿਧਾਨ ਸਭਾ ਵਿੱਚ ਆਏ ਹਨ, ਅਸੀਂ ਕਾਂਗਰਸ ਪਾਰਟੀ ਵੱਲੋਂ ਉਨ੍ਹਾਂ ਦਾ ਸਵਾਗਤ ਕਰਦੇ ਹਾਂ ਅਤੇ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਹਾਊਸ ਵੱਲੋਂ ਉਨ੍ਹਾਂ ਦਾ ਸਵਾਗਤ ਕੀਤਾ ਜਾਵੇ। (ਥੰਪਿੰਗ)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਦਾ ਸਵਾਗਤ ਵੀ ਕਰਦੇ ਹਾਂ ਅਤੇ ਉਨ੍ਹਾਂ ਨੂੰ ਬੇਨਤੀ ਵੀ ਕਰਦੇ ਹਾਂ ** **

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਸੀ ** **

**ਮਾਨਯੋਗ ਸਪੀਕਰ :** ਪਰਸਨਲ ਰਿਮਾਰਕਸ ਐਕਸਪੰਜ ਕਰ ਦਿੱਤੇ ਜਾਣ। ਦੋਵਾਂ ਵੱਲੋਂ ਜੋ ਕਿਹਾ ਗਿਆ ਹੈ, ਇਹ ਐਕਸਪੰਜ ਕਰ ਦਿੱਤਾ ਜਾਵੇ।(ਵਿਘਨ, ਸ਼ੋਰ) This should be expunged. (ਮਾਲ ਤੇ ਮੁੜ ਵਸੇਬਾ ਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲੋਂ ਵਿਘਨ) ਮੈਂ ਕਿਹਾ ਜੀ, ਪਰਸਨਲ ਗੱਲ ਨਾ ਕਰੋ। (ਸਰਦਾਰ ਸੁਖਜਿੰਦਰ ਸਿੰਘ ਵੱਲੋਂ ਵਿਘਨ) ਰੰਧਾਵਾ ਜੀ, ਕੁਝ ਰਿਕਾਰਡ ਨਹੀਂ ਹੋਣਾ । (ਵਿਘਨ) ਰੰਧਾਵਾ ਜੀ, ਜਦੋਂ ਬੋਲਣਾ ਹੋਵੇ ਤਾਂ ਪੁੱਛ ਕੇ ਬੋਲ ਲਿਆ ਕਰੋ । ਬੇਨਤੀ ਹੈ ਕਿ ਪੁੱਛ ਕੇ ਬੋਲਿਆ ਕਰੋ, ਅਦਰਵਾਈਜ਼ ਬੋਲਣ ਦਾ ਫਾਇਦਾ ਕੋਈ ਨਹੀਂ ਹੈ, ਇਹ ਰਿਕਾਰਡ ਨਹੀਂ ਹੋਵੇਗਾ। ਰਿਕਾਰਡ ਕੁਝ ਹੋਣਾ ਨਹੀਂ। ਹਾਂ ਜੀ, ਬੀਬੀ ਜੀ। (ਵਿਘਨ)(ਸ਼ੋਰ) ਬੀਬੀ ਜੀ, ਤੁਸੀਂ ਵਾਈਂਡ ਅੱਪ ਕਰੋ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਪੰਜਾਬ ਦੇ 80% ਲੋਕ

---

** Expunged as ordered by the Chair.

[ ਬੀਬੀ ਜਗੀਰ ਕੌਰ ]

ਜਿਹੜੇ ਹਨ, ਉਨ੍ਹਾਂ ਨੂੰ 74% ਪਾਣੀ ਟਿਊਬਵੈਲਾਂ ਤੋਂ ਮਿਲਦਾ ਹੈ ਅਤੇ 27% ਪਾਣੀ ਨਹਿਰਾਂ ਤੋਂ ਮਿਲਦਾ ਹੈ। ਬੜੇ ਲੰਬੇ ਸਮੇਂ ਤੋਂ ਕਿਸੇ ਨੇ ਨਹਿਰਾਂ ਵੱਲ ਧਿਆਨ ਨਹੀਂ ਦਿੱਤਾ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਇਧਰਲੇ ਪਾਸੇ ਧਿਆਨ ਦਿੱਤਾ ਹੈ ਕਿਉਂਕਿ ਇਨ੍ਹਾਂ ਨੂੰ ਕਿਸਾਨਾਂ ਨਾਲ ਪਿਆਰ ਵੀ ਹੈ ਅਤੇ ਇਹ ਕਿਸਾਨਾਂ ਦਾ ਦਰਦ ਅਤੇ ਮੁਸੀਬਤਾਂ ਨੂੰ ਵੀ ਸਮਝਦੇ ਹਨ। ਸੋ, ਇਸ ਕਰਕੇ ਇਨ੍ਹਾਂ ਨੇ ਜੋ ਦਰਿਆਈ ਪਾਣੀ ਸੀ, ਉਸ ਨੂੰ ਲੋਕਾਂ ਤੱਕ ਸਹੀ ਢੰਗ ਨਾਲ ਪਹੁੰਚਾਉਣ ਲਈ ਬੜੇ ਉਪਰਾਲੇ ਕੀਤੇ। ਤਿੰਨ ਸਾਲਾਂ ਵਿੱਚ ਬਠਿੰਡਾ ਬਰਾਂਚ, ਅਬੋਹਰ ਬਰਾਂਚ, ਸਿੱਧਵਾਂ ਬਰਾਂਚ ਅਤੇ ਅਪਰ ਬਾਰੀ ਦੁਆਬ ਨਹਿਰ ਦੀ ਲਾਇਨਿੰਗ ਉਤੇ 918 ਕਰੋੜ ਰੁਪਿਆ ਲਗਾ ਕੇ ਕਿਸਾਨਾਂ ਦੀ ਇੱਕ ਬਹੁਤ ਵੱਡੀ ਮਦਦ ਕੀਤੀ । ਇਸ ਨਾਲ ਕਿਸਾਨ ਖੁਸ਼ਹਾਲ ਹੋਣਗੇ। ਸੋ, ਇਹ ਸਾਰੀਆਂ ਗੱਲਾਂ ਦਰਸਾਉਂਦੀਆਂ ਹਨ ਕਿ ਕਰੋੜਾਂ ਰੁਪਿਆ ਪੰਜਾਬ ਦੇ ਵਿਕਾਸ ਲਈ ਖਰਚਿਆ ਜਾ ਰਿਹਾ ਹੈ। ਭਾਵੇਂ ਅਸੀਂ ਬਿਜਲੀ ਨਵੇ ਪ੍ਰੋਜੈਕਟ ਲਗਾ ਕੇ ਪੈਦਾ ਕੀਤੀ ਹੈ ਲੇਕਿਨ ਸਾਡੇ ਸਤਿਕਾਰਯੋਗ ਮੰਤਰੀ ਸਾਹਿਬ ਸਰਦਾਰ ਬਿਕਰਮ ਸਿੰਘ ਮਜੀਠੀਆ ਜਿਨ੍ਹਾਂ ਨੂੰ ਪ੍ਰਧਾਨ ਮੰਤਰੀ ਨੇ ਐਵਾਰਡ ਦਿੱਤਾ ਹੋਵੇ, ਉਸ ਦੀ ਗੱਲ ਇਥੇ ਕਰਨੀ ਬਹੁਤ ਜ਼ਰੂਰੀ ਬਣਦੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕਾਹਦਾ ਅਵਾਰਡ ਮਿਲਿਆ ਹੈ?

**ਬੀਬੀ ਜਗੀਰ ਕੌਰ :** ਦੱਸ ਦਿੰਦੀ ਹਾਂ ਜੀ। ਤੁਸੀਂ ਕਾਹਤੋਂ ਘਬਰਾਉਂਦੇ ਹੋ? ਕੀ ਗਵਰਨਰ ਐਡਰੈਸ ਵਿੱਚ ਜੋ ਲਿਖਿਆ ਹੈ, ਉਹ ਝੂਠਾ ਹੋ ਸਕਦਾ ਹੈ? ਸੋ, ਵਾਧੂ ਸੂਰਜੀ ਊਰਜਾ ਨੀਤੀ ਤਿਆਰ ਕਰਨ ਲਈ ਕਾਰਵਾਈ ਕੀਤੀ ਹੈ, ਇਸ ਵੇਲੇ ਤੱਕ 500 ਮੈਗਾਵਾਟ ਸੂਰਜੀ ਊਰਜਾ ਪੈਦਾ ਕਰਕੇ ਸ਼ਾਬਾਸ਼ ਖੱਟੀ ਹੈ । ਪ੍ਰਧਾਨ ਮੰਤਰੀ ਜੀ ਨੇ ਇਨ੍ਹਾਂ ਨੂੰ ਐਵਾਰਡ ਦਿੱਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ।

**ਬੀਬੀ ਜਗੀਰ ਕੌਰ :** ਇਸ ਵਿੱਚ ਤੁਹਾਨੂੰ ਕੀ ਇਤਰਾਜ਼ ਹੈ ਜੀ?

**ਮਾਨਯੋਗ ਸਪੀਕਰ:** ਮੋਫਰ ਸਾਹਿਬ, ਦੱਸੋ ਜੀ। ਬੀਬੀ ਜੀ ਤੁਸੀਂ ਬੈਠ

** Expunged as ordered by the Chair.

ਜਾਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਮੋਫਰ ਸਾਹਿਬ, ਬੈਠ ਜਾਉ।

**ਬੀਬੀ ਜਗੀਰ ਕੌਰ :** ਜਿਨ੍ਹਾਂ ਨੇ ਲਿਆਂਦੀ ਹੈ, ਉਹ ਦੇ ਵੀ ਦੇਣਗੇ। ਬਿਜਲੀ ਕਿਸਾਨਾਂ ਦੀ ਹੀ ਹੈ। 2016 ਦੇ ਅੰਤ ਤੱਕ ਇਨ੍ਹਾਂ ਨੇ ਕਿਹਾ ਸੀ ਕਿ 1000 ਮੈਗਾਵਾਟ ਕਰਾਂਗੇ। ਮੇਰੇ ਵੀਰ ਮੋਫਰ ਸਾਹਿਬ, ਜਿਹੜੀ ਚੀਜ਼ ਸਲਾਹੁਣਯੋਗ ਹੁੰਦੀ ਹੈ, ਉਸ ਦੀ ਸਲਾਹੁਣਾ ਕਰਿਆ ਕਰੋ। ਚੰਗੇ ਕੰਮ ਨੂੰ ਸਰਾਹ ਦਿਆ ਕਰੋ, ਮਾੜੇ ਨੂੰ ਮਾੜਾ ਕਹਿਣਾ ਚਾਹੀਦਾ ਹੈ। ਚੰਗੀ ਚੀਜ਼ ਨੂੰ ਚੰਗਾ ਕਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕਿਸਾਨਾਂ ਦੀ ਸਰਕਾਰ ਹੈ, ਕਿਸਾਨਾਂ ਨੂੰ ਹੀ ਪਿਛੇ ਕਰੀ ਜਾਂਦੀ ਹੈ।

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਬੈਠੋ ਜੀ। ਡਿਸਟਰਬ ਨਾ ਕਰੋ।

**ਬੀਬੀ ਜਗੀਰ ਕੌਰ :** ਜੇ ਬਾਦਲ ਸਾਹਿਬ ਨੂੰ ਕ੍ਰਿਸ਼ੀ ਕਰਮਨ ਦਾ ਅਵਾਰਡ ਮਿਲਿਆ ਹੈ, ਤੁਸੀਂ ਕਹੋਗੇ ਕਿ ਕਿਉਂ ਮਿਲਿਆ ਹੈ? ਜੇ ਕੋਈ ਚੰਗਾ ਕੰਮ ਕਰੇਗਾ ਤਾਂ ਉਸ ਨੂੰ ਸ਼ਾਬਾਸ਼ ਤਾਂ ਮਿਲੇਗੀ ਹੀ। ਆਪਾਂ ਕਿੰਨੀ ਕੁ ਦੇਰ ਲੁਕੋ ਰੱਖਾਂਗੇ। ਸੂਰਜ ਦੇ ਅੱਗੇ ਅਸੀਂ ਪਰਦਾ ਨਹੀਂ ਦੇ ਸਕਦੇ। ਸੂਰਜ ਦੇ ਅੱਗੇ ਜੇ ਤੁਸੀਂ ਪਰਦੇ ਦੇ ਕੇ ਰੱਖੋਗੇ ਤਾਂ ਵੀ ਲੋਕਾਂ ਨੂੰ ਸੂਰਜ ਨੇ ਰੋਸ਼ਨੀ ਤੇ ਗਰਮਾਇਸ਼ ਦੇਣੀ ਹੀ ਹੈ। ਇਸ ਕਰਕੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਆਪਾਂ ਛੱਡੀਏ।

ਅੰਤ ਵਿੱਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਹੋਮ ਮਨਿਸਟਰ ਸਾਹਿਬ ਨੇ ਲਾਅ ਐਂਡ ਆਰਡਰ ਨੂੰ ਬਰਕਰਾਰ ਰੱਖਿਆ ਹੈ । ਜਿਥੇ ਸਾਂਝ ਕੇਂਦਰ ਤਿਆਰ ਕੀਤੇ, ਉਥੇ ਬਹੁਤ ਵੱਡੀਆਂ ਸਹੂਲਤਾਂ ਪੁਲਿਸ ਵਿੱਚ ਵੀ ਦਿੱਤੀਆਂ ਹਨ, ਉਥੇ ਲੋਕਾਂ ਨੂੰ ਥਾਣਿਆਂ ਵਿੱਚ ਆਨਲਾਈਨ ਸ਼ਿਕਾਇਤ ਕਰਨ ਦੀ ਸਹੂਲਤ ਵੀ ਦਿੱਤੀ ਹੈ ਕਿ ਕੋਈ ਕਿਤੇ ਵੀ ਬੈਠਾ ਹੋਵੇ, 181 ਨੰਬਰ ਇੱਕ ਹੈਲਪਲਾਈਨ ਬਣਾਈ ਹੈ ਕਿ ਰਾਹ ਜਾਂਦੇ ਕਿਸੇ ਨੂੰ ਕੋਈ ਤਕਲੀਫ ਹੋ ਜਾਵੇ

** Expunged as ordered by the Chair.

[ ਮੁੱਖ ਸੰਸਦੀ ਸਕੱਤਰ, ਸਹਿਕਾਰਤਾ ]

, ਐਕਸੀਡੈਂਟ ਹੋ ਜਾਵੇ, ਕਿਸੇ ਕਿਸਮ ਦਾ ਝਗੜਾ ਹੋ ਜਾਵੇ, ਘਰ ਵਿੱਚ ਪਰੇਸ਼ਾਨੀ ਹੋ ਜਾਵੇ ਜਾਂ ਡੋਮੈਸਟਿਕ ਵਾਇਲੈਂਸ ਹੋ ਜਾਵੇ, ਇਕਦਮ 181 ਨੰਬਰ ਡਾਇਲ ਕਰਨ ਦੀ ਇਨ੍ਹਾਂ ਨੇ ਹੈਲਪਲਾਈਨ ਦਿੱਤੀ ਹੈ। ਇਸ ਤੋਂ ਲੱਖਾਂ ਲੋਕਾਂ ਨੇ ਲਾਭ ਲਿਆ ਹੈ। ਲੱਖਾਂ ਲੋਕਾਂ ਦੀ ਸ਼ਿਕਾਇਤ ਮੌਕੇ ਤੇ ਹੀ ਹੱਲ ਕੀਤੀ ਗਈ ਹੈ। ਜਿਥੇ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਹਨ, ਉਥੇ ਮੁਲਾਜ਼ਮਾਂ ਪ੍ਰਤੀ ਵੀ ਬਹੁਤ ਵੱਡੀ ਹਮਦਰਦੀ ਵਿਖਾਈ ਹੈ ਮੁਲਾਜ਼ਮਾਂ ਨੂੰ ਉੱਚਾ ਚੁੱਕਣ ਲਈ ਬੜੀ ਭਰਤੀ ਵੀ ਕੀਤੀ ਹੈ। ਖਾਸ ਕਰਕੇ ਲੜਕੀਆਂ ਦੀ ਭਰਤੀ ਕੀਤੀ ਗਈ ਹੈ, ਲੜਕੀਆਂ ਸਬ ਇੰਸਪੈਕਟਰ ਦੇ ਤੌਰ ਤੇ ਭਰਤੀ ਕੀਤੀਆਂ ਗਈਆਂ ਹਨ ਔਰ ਸਕੂਲਾਂ ਤੇ ਕਾਲਜਾਂ ਵਿੱਚ ਪੜ੍ਹ ਰਹੀਆਂ ਲੜਕੀਆਂ ਦੀ ਹਿਫਾਜ਼ਤ ਵਾਸਤੇ ਉਨ੍ਹਾਂ ਭਰਤੀ ਕੀਤੀਆਂ ਗਈਆਂ ਸਬ ਇੰਸਪੈਕਟਰ ਲੜਕੀਆਂ ਨੂੰ ਮੋਟਰ ਸਾਈਕਲ, ਸਕੂਟਰ ਤੇ ਮੋਪਡਾਂ ਲੈ ਕੇ ਦਿੱਤੀਆਂ ਹਨ, ਲੜਕੀਆਂ ਦਾ ਧਿਆਨ ਰੱਖਿਆ ਗਿਆ ਹੈ।

ਮੈਂ ਅੱਜ ਇਸ ਗੱਲ ਦੀ ਸ਼ਲਾਘਾ ਵੀ ਕਰਦੀ ਹਾਂ ਕਿ ਗਵਰਨਰ ਸਾਹਿਬ ਨੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਸੰਤ ਰੂਪ ਹੋਣ ਦਾ ਖਿਤਾਬ ਇਸ ਭਾਸ਼ਣ ਵਿਚ ਲਿਖਿਆ ਹੈ। ਮੈਂ ਸਮਝਦੀ ਹਾਂ ਕਿ ਇਹ ਬੜੀ ਵੱਡੀ ਗੱਲ ਹੈ। ਇਹ ਬਾਦਲ ਸਾਹਿਬ ਦੀ ਨਿਮਰਤਾ, ਦਇਆ ਭਰਿਆ ਸੁਭਾਅ, ਸ਼ਾਂਤ ਚਿੱਤ ਹੋਣ ਕਰਕੇ ਹੈ। ਵਿਰਾਸਤ-ਏ-ਖਾਲਸਾ; ਛੋਟੇ ਅਤੇ ਵੱਡੇ ਘਲੂਘਾਰੇ ਦੀ ਯਾਦਗਾਰ; ਜੰਗ-ਏ-ਅਜ਼ਾਦੀ, ਕਰਤਾਰਪੁਰ; ਬਾਬਾ ਬੰਦਾ ਸਿੰਘ ਬਹਾਦਰ ਦੀ ਯਾਦਗਾਰ, ਚੱਪੜਚਿੜੀ; ਰਾਮ ਤੀਰਥ ਮੰਦਰ, ਰਿਸ਼ੀ ਬਾਲਮਿਕ ਜੀ ਦੇ ਨਾਂ ਤੇ ਅੰਮ੍ਰਿਤਸਰ ਵਿਖੇ; ਭਗਤ ਰਵਿਦਾਸ ਜੀ ਦੀ ਯਾਦਗਾਰ, ਖੁਰਾਲਗੜ੍ਹ; ਬਾਬਾ ਜੀਵਨ ਸਿੰਘ ਜੀ ਦੀ ਯਾਦਗਾਰ, ਸ੍ਰੀ ਆਨੰਦਪੁਰ ਸਾਹਿਬ; ਬਾਬਾ ਮੋਤੀ ਰਾਮ ਮਹਿਰਾ ਜੀ ਦੀ ਯਾਦਗਾਰ, ਜਿਨ੍ਹਾਂ ਦਾ ਸਾਰਾ ਹੀ ਪਰਿਵਾਰ ਸੇਵਾ ਦੇ ਬਦਲੇ ਵਿਚ ਕੋਹਲੂ ਵਿਚ ਪੀੜ ਕੇ ਸ਼ਹੀਦ ਕੀਤਾ ਗਿਆ, ਉਨ੍ਹਾਂ ਦੀ ਯਾਦ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਤਾਜ਼ਾ ਕੀਤੀ ਹੈ। ਇਹ ਕੇਵਲ ਪੰਜਾਬ ਦੇ ਲੋਕਾਂ ਦੀ ਨਹੀਂ, ਸਾਰੀ ਸਿੱਖ ਕੌਮ ਦੀ ਅਤੇ ਸਾਰੇ ਧਾਰਮਿਕ ਬਿਰਤੀ ਵਾਲੇ ਲੋਕਾਂ ਨੂੰ ਬਾਦਲ ਸਾਹਿਬ ਦੀ ਬੜੀ ਵੱਡੀ ਦੇਣ ਹੈ। ਅੰਤ ਵਿਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਹੜੀ ਉਨ੍ਹਾਂ ਨੇ ਮੁੱਖ ਮੰਤਰੀ ਤੀਰਥ ਟਰੇਨ ਚਲਾਈ ਹੈ, ਇਹ ਵੀ ਬਹੁਤ ਸਲਾਹੁਣਯੋਗ ਹੈ । ਅੱਜ ਲੱਖਾਂ ਲੋਕ ਚਾਹੇ ਕੋਈ ਵੀ ਹੋਵੇ, ਮੇਰੇ ਇਲਾਕੇ ਵਿਚੋਂ ਬਹੁਤ ਸਾਰੇ ਲੋਕ ਗਏ, ਕਾਂਗਰਸੀ ਵੀ ਗਏ, ਉਹ ਸਾਰੇ ਬਹੁਤ ਖੁਸ਼ ਸਨ। ਇਨ੍ਹਾਂ ਵਿਚੋਂ 70

ਫੀਸਦੀ ਲੋਕ ਉਹ ਸਨ, ਜਿਹੜੇ ਕਦੇ ਆਪ ਜਾ ਨਹੀਂ ਸਨ ਸਕਦੇ। ਉਹ ਸਾਰੇ ਬਾਦਲ ਸਾਹਿਬ ਨੂੰ ਅਸੀਸਾਂ ਦਿੰਦੇ ਹਨ। ਇਸੇ ਕਰਕੇ ਇਨ੍ਹਾਂ ਨੂੰ ਸੰਤ ਬਿਰਤੀ ਵਾਲੇ ਅਤੇ ਸਾਧੂ ਸੁਭਾਅ ਵਾਲੇ ਕਹਿੰਦੇ ਹਨ। ਬਾਦਲ ਸਾਹਿਬ ਨੇ ਲੋਕਾਂ ਪ੍ਰਤੀ ਆਪਣੇ ਮਨ ਵਿਚ ਦਰਦ ਰੱਖਿਆ ਹੈ। ਇਨ੍ਹਾਂ ਨੇ ਹਮੇਸ਼ਾ ਹੀ ਮਨੁੱਖਤਾ ਦੀ ਸੇ ਵਾ ਕਰਕੇ ਆਪਣੀ ਜ਼ੁੰਮੇਵਾਰੀ ਨਿਭਾਈ ਹੈ। ਅੰਤ ਵਿੱਚ ਸਮਾਂ ਦੇਣ ਲਈ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਅਤੇ ਬੇਨਤੀ ਕਰਦੀ ਹਾਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦੀ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ । ਧੰਨਵਾਦ ਜੀ। (ਥੰਪਿੰਗ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ (ਸ਼੍ਰੀ ਕੇ.ਡੀ.ਭੰਡਾਰੀ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਗਵਰਨਰ ਸਾਹਿਬ ਦਾ ਬਹੁਤ ਆਭਾਰੀ ਹਾਂ ਜਿਨ੍ਹਾਂ ਨੇ ਆਪਣੀ ਸਪੀਚ ਵਿੱਚ, ਜੋ ਸਾਡੀ ਬਾਦਲ ਸਾਹਿਬ ਦੀ ਸਰਕਾਰ ਨੇ 9 ਸਾਲ ਵਿੱਚ ਪੰਜਾਬ ਵਾਸਤੇ ਕੰਮ ਕੀਤੇ ਹਨ, ਉਸ ਦਾ ਬੜੀ ਤਫਸੀਲ ਵਿਚ ਵੇਰਵਾ ਪੇਸ਼ ਕੀਤਾ ਹੈ ਪਰ ਸਾਨੂੰ ਕੱਲ੍ਹ ਬੜਾ ਦੁੱਖ ਲੱਗਾ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕੱਲ੍ਹ ਬੜਾ ਰੌਲਾ ਪਾਇਆ ਕਿ ਅਸੀਂ ਪਾਣੀਆਂ ਵਾਸਤੇ ਲੜਾਂਗੇ ਪਰ ਜਦੋਂ ਬਾਦਲ ਸਾਹਿਬ ਨੇ ਬੋਲਣਾ ਸੀ ਤਾਂ ਸਾਰੀ ਕਾਂਗਰਸ ਪਾਰਟੀ ਇਸ ਸਦਨ ਵਿਚੋਂ ਭੱਜ ਗਈ । ਇਹ ਬਹੁਤ ਮਾੜੀ ਗੱਲ ਹੈ ਜਿਹੜੀ ਪਾਰਟੀ ਆਪਣੇ ਆਪ ਨੂੰ ਪੰਜਾਬ ਦੇ ਹਿੱਤਾਂ ਦਾ ਰਾਖਾ ਦੱਸਦੀ ਹੈ। ਬਾਦਲ ਸਾਹਿਬ ਜਿਹੜਾ ਇਸ਼ੂ ਲੈ ਕੇ ਆਏ ਸੀ ਕਿ ਅਸੀਂ ਪੰਜਾਬ ਦੇ ਪਾਣੀਆਂ ਦੀ ਇਕ ਬੂੰਦ ਵੀ ਕਿਸੇ ਨੂੰ ਨਹੀਂ ਦੇਣੀ, ਉਸ ਚਰਚਾ ਤੋਂ ਬਚਣ ਲਈ ਤੁਸੀਂ ਭੱਜੇ ਹੋ।(ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼ ਡਿਸਟਰਬ ਨਾ ਕਰੋ। (ਵਿਘਨ..ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਉਸ ਚਰਚਾ ਤੋਂ ਬਚਣ ਦੀ ਕੋਸ਼ਿਸ਼ ਕੀਤੀ ਹੈ ਅਤੇ ਭੱਜ ਗਏ ਪਰ ਬਾਦਲ ਸਾਹਿਬ ਨੇ ਪੂਰੀ ਤਫਸੀਲ ਨਾਲ ਦੱਸਿਆ ਕਿ ਇਨ੍ਹਾਂ ਦੇ ਬੰਦਿਆਂ ਨੇ ਕਿਸ ਤਰੀਕੇ ਨਾਲ ਐਸ.ਵਾਈ.ਐਲ. ਦਾ ਨੀਂਹ ਪੱਥਰ ਰੱਖਿਆ। ਅੱਜ ਬੜੀ ਹੈਰਾਨਗੀ ਦੀ ਗੱਲ ਹੈ ਕਿ ਇਹ ਕਿਸ ਮੂੰਹ ਨਾਲ ਇਥੇ ਬੈਠੇ ਹਨ। (ਵਿਘਨ..ਸ਼ੋਰ) ਸਪੀਕਰ ਸਾਹਿਬ, ਪਿਛਲੇ ਦਿਨੀਂ ਪੰਜਾਬ ਵਿੱਚ ਜੋ ਹਾਲਾਤ ਹੋਏ, ਗੁਰੂ ਮਹਾਰਾਜ ਦੀ ਬੇਅਦਬੀ ਹੋਈ ਅਤੇ ਇਸ ਪਾਰਟੀ ਨੇ ਇਸ ਗੱਲ ਦਾ

[ ਮੁੱਖ ਸੰਸਦੀ ਸਕੱਤਰ, ਸਹਿਕਾਰਤਾ ]

ਫਾਇਦਾ ਲੈਣ ਦੀ ਕੋਸ਼ਿਸ਼ ਕੀਤੀ ਪਰ ਪੰਜਾਬ ਦੇ ਲੋਕਾਂ ਨੇ ਖਡੂਰ ਸਾਹਿਬ ਦੀ ਚੋਣ ਵਿਚ ਦੱਸ ਦਿੱਤਾ ਤੇ 70 ਹਜ਼ਾਰ ਵੋਟਾਂ ਤੇ ਸਾਡਾ ਸਾਥੀ ਜਿੱਤ ਕੇ ਸਾਡੇ ਵਿੱਚ ਬੈਠਾ ਹੈ। ਜੇਕਰ ਤੁਹਾਡੇ ਵਿਚ ਹਿੰਮਤ ਹੁੰਦੀ ਤਾਂ ਚੋਣ ਲੜਦੇ। ਇਨ੍ਹਾਂ ਦੇ ਨਵੇਂ ਪ੍ਰਧਾਨ ਸਾਹਿਬ ਨੇ ਉਥੇ ਪਹਿਲਾਂ ਸਰਵੇ ਕਰਵਾਇਆ ਅਤੇ ਇਨ੍ਹਾਂ ਨੂੰ ਪਤਾ ਲੱਗ ਗਿਆ ਸੀ ਕਿ ਅਸੀਂ ਕਿਤੇ ਨਜ਼ਰ ਨਹੀਂ ਆਉਣਾ । ਇਸ ਲਈ ਇਹ ਭੱਜ ਗਏ। ਸੋ, ਸਾਡੀ ਸਰਕਾਰ ਤੇ ਮੋਹਰ ਲੱਗੀ ਤੇ 6 ਬਾਈਇਲੈਕਸ਼ਨ ਚੋਣਾਂ ਵਿਚੋਂ 5 ਸਾਡੀ ਸਰਕਾਰ ਨੇ ਜਿੱਤੀਆਂ ਅਤੇ ਬਾਦਲ ਸਾਹਿਬ ਨੇ ਜੋ ਪੰਜਾਬ ਵਾਸਤੇ ਕੰਮ ਕੀਤੇ, ਉਸ ਦਾ ਕੋਈ ਸਾਨੀ ਨਹੀਂ ਹੈ। ਇਨ੍ਹਾਂ ਕੋਲ ਕਹਿਣ ਨੂੰ ਕੋਈ ਗੱਲ ਨਹੀਂ ਹੈ। ਹੁਣ ਸਾਲ 2017 ਵਿਚ ਬਾਦਲ ਸਾਹਿਬ ਨੇ ਫਿਰ 6ਵੀਂ ਵਾਰ ਮੁੱਖ ਮੰਤਰੀ ਬਣਨਾ ਹੈ। ਇਹ ਲੋਕਾਂ ਨੇ ਦੱਸ ਦਿੱਤਾ ਹੈ। ਮੈਂ ਤੁਹਾਨੂੰ ਇਸ ਗੱਲ ਦਾ ਵਿਸ਼ਵਾਸ਼ ਦਿਵਾਉਂਦਾ ਹਾਂ ਕਿ 9 ਸਾਲ ਵਿਚ ਜਿਹੜੀਆਂ ਅਸੀਂ ਪੁਲਾਂਘਾਂ ਪੁੱਟੀਆਂ ਹਨ, ਉਸ ਨਾਲ ਸਾਡਾ ਹਿੰਦੂ-ਸਿੱਖ ਭਾਈਚਾਰਾ ਮਜ਼ਬੂਤ ਰਹੇਗਾ। ਬਾਦਲ ਸਾਹਿਬ ਬਹੁਤ ਸੰਵੇਦਨਸ਼ੀਲ ਹਨ। ਜਲੰਧਰ ਵਿਚ ਮੇਰੇ ਹਲਕੇ ਵਿਚ ਇਕ ਬਹੁਤ ਵੱਡਾ ਹਾਦਸਾ ਹੋਣ ਲੱਗਾ ਸੀ। ਮੈਨੂੰ ਬਾਦਲ ਸਾਹਿਬ ਤੇ ਬੜੀ ਹੈਰਾਨੀ ਹੋਈ ਅਤੇ 2.47 ਮਿੰਟ ਤੇ ਮੈਨੂੰ ਬਾਦਲ ਸਾਹਿਬ ਦਾ ਫੋਨ ਆਇਆ ਕਿ ਕਾਕਾ ਜੀ, ਤੁਹਾਡੇ ਹਲਕੇ ਵਿੱਚ ਇਹ ਗੱਲਬਾਤ ਹੋ ਰਹੀ ਹੈ ਤਾਂ ਬਾਦਲ ਸਾਹਿਬ ਨੇ ਕੋਹਾੜ ਸਾਹਿਬ ਨੂੰ ਭੇਜਿਆ, ਮੈਂ ਅਤੇ ਮਾਨਯੋਗ ਕਾਲੀਆ ਸਾਹਿਬ ਗਏ, ਇੱਕ ਪਾਸੇ ਹਿੰਦੂਆਂ ਦੇ ਮੁੰਡੇ ਖੜ੍ਹੇ ਸੀ ਅਤੇ ਇੱਕ ਪਾਸ ਸਿੱਖ ਬਿਰਾਦਰੀ ਖੜ੍ਹੀ ਸੀ। ਨਾਹਰੇ ਲੱਗ ਰਹੇ ਸੀ। ਬਾਦਲ ਸਾਹਿਬ ਕੋਲ ਚੰਡੀਗੜ੍ਹ ਖਬਰ ਪਹੁੰਚ ਗਈ। ਉਨ੍ਹਾਂ ਨੇ ਸਾਨੂੰ ਤਿੰਨਾਂ ਨੂੰ ਉਥੇ ਭੇਜ ਕੇ ਮਾਮਲਾ disburse ਕੀਤਾ। ਸਾਡੇ ਹਿੰਦੂ-ਸਿੱਖ ਭਾਈਚਾਰੇ ਨੂੰ ਮਜ਼ਬੂਤ ਕੀਤਾ। ਕਾਂਗਰਸ ਪਾਰਟੀ ਅਤੇ ਲੋਕਲ ਨੇਤਾਵਾਂ ਨੇ ਕੋਸ਼ਿਸ਼ ਤਾਂ ਬੜੀ ਕੀਤੀ ਸੀ ਜੋ ਕਿ ਅਸੀਂ ਕਾਮਯਾਬ ਨਹੀਂ ਹੋਣ ਦਿੱਤੀ। ਪੰਜਾਬ ਵਿੱਚ ਜੋ '84 ਦੇ ਹਾਲਾਤ ਬਣਨੇ ਸਨ, ਉਹ ਅਸੀਂ ਬਣਨ ਨਹੀਂ ਦਿੱਤੇ। ਬੜੇ ਦੁੱਖ ਦੀ ਗੱਲ ਹੈ। ਤੁਹਾਡੇ ਤੇ ਸਾਨੂੰ ** ** ਆਉਂਦੀ ਹੈ ਕਿ ਜੋ ਜੇ.ਐਨ.ਯੂ ਦੇ ਵਿੱਚ ਹੋਇਆ...

**ਮਾਨਯੋਗ ਸਪੀਕਰ :** ** ** ਵਰਡ ਐਕਸਪੰਜ ਕਰ ਦੇਣਾ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਤੁਹਾਡੀ ਪਾਰਟੀ ਦੇ ਸਭ ਤੋਂ ਸੀਨੀਅਰ ਲੀਡਰ, ਦਿੱਲੀ ਵਿੱਚ ਜਿਹੜੇ ਲੋਕ ਦੇਸ਼ ਵਿਰੋਧੀ ਨਾਹਰੇ ਲਗਾ ਰਹੇ ਸਨ, ਪਾਕਿਸਤਾਨ ਜ਼ਿੰਦਾਬਾਦ, ਅਫਜ਼ਲ ਗੁਰੂ ਕੇ ਕਾਤਲ ਜ਼ਿੰਦਾ ਹੈ,

ਹਿੰਦੁਸਤਾਨ ਦੀ ਬਰਬਾਦੀ ਤੱਕ ਜੰਗ ਜਾਰੀ ਰਹੇਗੀ। (ਵਿਘਨ)... ਦੋ ਮਿੰਟ ਸੁਣ ਲਓ, ਕਸ਼ਮੀਰ ਮਾਂਗੇ ਅਜ਼ਾਦੀ, ਕੇਰਲ ਮਾਂਗੇ ਅਜ਼ਾਦੀ, ਤੁਹਾਡੇ ਟੌਪ ਲੀਡਰ ਉਨ੍ਹਾਂ ਦੇ ਕੋਲ ਗਏ, ਬਰੀਚ ਆਫ ਫਰੀਡਮ ਆਫ ਸਪੀਚ ਇਹ ਲਫਜ਼ ਬੋਲ ਕੇ ਉਥੇ ਆਏ। ਸਾਡਾ ਦਿਲ ਰੋ ਰਿਹਾ ਸੀ। (ਵਿਘਨ) (ਸ਼ੋਰ) ਸਾਡੀ ਹਿੰਦੁਸਤਾਨ ਦੇ ਜੰਮੇ ਲੋਕ ਹਿੰਦੁਸਤਾਨ ਨੂੰ ਗਾਲ੍ਹਾਂ ਕੱਢਣ, ਇਸ ਭਾਰਤ ਮਾਂ ਨੂੰ ਗਾਲ੍ਹਾਂ ਕੱਢਣ ਤੇ ਤੁਹਾਡੀ ਪਾਰਟੀ ਦਾ ਸੀਨੀਅਰ ਆਗੂ ਉਥੇ ਜਾ ਕੇ ..... । (ਵਿਘਨ) (ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਭੰਡਾਰੀ ਜੀ, ਮੈਨੂੰ ਰਾਜਾ ਜੀ ਦਾ ਪੁਆਇੰਟ ਆਫ ਆਰਡਰ ਸੁਣ ਲੈਣ ਦਿਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** ** (ਵਿਘਨ)

**ਮਾਨਯੋਗ ਸਪੀਕਰ:** ਨਹੀਂ ਜੀ, ਨੋ ਪੁਆਇੰਟ ਆਫ ਆਰਡਰ। ਰਾਜਾ ਜੀ ਨਹੀਂ। Not to be recorded. Raja Ji, No, I have not permitted you. (interruption). Nothing is going to be recorded. Please sit down now. (interruption)

**ਸ਼੍ਰੀ ਬ੍ਰਹਮ ਮਹਿੰਦਰਾ:** ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ।

**ਸ਼੍ਰੀ ਬ੍ਰਹਮ ਮਹਿੰਦਰਾ :** ** ** (ਵਿਘਨ)

**ਮਾਨਯੋਗ ਸਪੀਕਰ:** ਨਹੀਂ ਜੀ, ਨੋ ਪੁਆਇੰਟ ਆਫ ਆਰਡਰ। Please don't make personal accusations.

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਪੀਕਰ ਸਾਹਿਬ, ਹਿੰਦੁਸਤਾਨ ਦਾ ਅਵਾਮ ਜਾਣ ਗਿਆ ਹੈ ਕਿ ਇਸ ਪਾਰਟੀ ਦਾ ਕੀ ਚਿਹਰਾ ਅਤੇ ਕੀ ਨਕਾਬ ਹੈ। ਜੋ ਜੇ.ਐਨ.ਯੂ ਦੇ ਵਿੱਚ ਹੋਇਆ, ਉਸ ਕਰਕੇ ਸੱਚਾ ਦੇਸ਼ ਭਗਤ ਜਿਹੜਾ ਹੈ, ਉਹ ਤੁਹਾਡੇ ਨਾਲ ਕਦੀ ਵੀ ਖੜ੍ਹਾ ਨਹੀਂ ਹੋਵੇਗਾ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੂੰ ਰੋਕੋ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਕਿਉਂ ਰੁਕੀਏ, ਰੰਧਾਵਾ ਸਾਹਿਬ,

---

** Expunged as ordered by the Chair.

ਤੁਸੀਂ ਸੱਚੀ ਗੱਲ ਸੁਣੋ। ਸੱਚੀ ਗੱਲ ਸੁਣਨ ਤੇ ਤੁਹਾਨੂੰ ਤਕਲੀਫ ਹੁੰਦੀ ਹੈ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਭੰਡਾਰੀ ਸਾਹਿਬ, Please address the Chair. You should address the Chair. (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਹਿੰਦੁਸਤਾਨ ਦੀ ਅਵਾਮ ਜਾਣ ਗਈ ਹੈ ਕਿ ਉਨ੍ਹਾਂ ਨੂੰ ਪਹਿਲੀ ਵਾਰ ਐਸਾ ਪ੍ਰਧਾਨ ਮੰਤਰੀ ਮਿਲਿਆ ਹੈ, ਜਿਸ ਨੇ ਵਿਦੇਸ਼ਾਂ ਵਿੱਚ ਵੀ ਹਿੰਦੁਸਤਾਨ ਦੀ ਤਾਕਤ ਨੂੰ ਵਧਾਇਆ ਹੈ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਪਰ ਸਦਨ ਵਿੱਚ ਕਾਫੀ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਬੈਠ ਜਾਓ। Please sit down. (ਵਿਘਨ) (ਸ਼ੋਰ) ਹਾਂ ਜੀ, ਭੰਡਾਰੀ ਸਾਹਿਬ, ਤੁਸੀਂ ਕੰਟੀਨਿਊ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਰਨੀ ਚਾਹੁੰਦਾ ਹਾਂ । (ਵਿਘਨ) (ਸ਼ੋਰ) ਜਿੱਥੇ ਇੰਨੀ ਸਸਤੀ ਐਜੂਕੇਸ਼ਨ ਮਿਲਦੀ ਹੈ, ਉਥੇ ਜਾ ਕੇ ਇਨ੍ਹਾਂ ਦਾ ਟੌਪ ਲੀਡਰ ਸਪੋਰਟ ਕਰ ਰਿਹਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ।)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਮੈਂ ਬੋਲ ਰਿਹਾ ਹਾਂ । ਮੈਂ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਾਂਗਾ ।

**Mr. Speaker :** Please sit down. (ਵਿਘਨ) (ਸ਼ੋਰ)

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ :** ਸਪੀਕਰ ਸਾਹਿਬ, ਸਾਨੂੰ ਤੁਸੀਂ ਬੋਲਣ ਹੀ ਨਹੀਂ ਦਿੰਦੇ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਜਦੋਂ ਤੁਹਾਡੀ ਵਾਰੀ ਆਵੇਗੀ, ਜ਼ਰੂਰ ਬੋਲਣ

** Expunged as ordered by the Chair.

ਦਿਆਂਗਾ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ ਜੋ ਸਰਕਾਰ ਕੰਮ ਕਰ ਰਹੀ ਹੈ, ਮੈਂ ਗਾਰੰਟੀ ਦਿੰਦਾ ਹਾਂ ਕਿ ਸਾਡੇ ਪੰਜਾਬ ਦੇ ਲੋਕ ਸਰਕਾਰ ਦੀ ਤਾਰੀਫ ਕਰ ਰਹੇ ਹਨ ।

**ਮਾਨਯੋਗ ਸਪੀਕਰ :** ਭੰਡਾਰੀ ਸਾਹਿਬ, ਇੱਕ ਮਿੰਟ, ਮੈਂ ਇੱਕ ਬੇਨਤੀ ਕਰਨੀ ਹੈ। (ਵਿਘਨ) (ਸ਼ੋਰ) Whatsoever is being spoken without my permission, that should not to be recorded. ਮੈਂ ਅੱਗੇ ਵੀ ਕਹਿ ਚੁੱਕਾ ਹਾਂ, according to Members ਜਿੰਨਾ ਟਾਈਮ ਦਿੱਤਾ ਹੋਇਆ ਹੈ, ਉਸ ਮੁਤਾਬਕ ਤੁਹਾਨੂੰ ਟਾਈਮ ਦਿਆਂਗੇ। ਉਧਰੋਂ ਦੋ ਬੰਦੇ ਬੋਲ ਚੁੱਕੇ ਹਨ। ਇੱਕ ਜਿਨ੍ਹਾਂ ਨੇ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਪੇਸ਼ ਕਰਨਾ ਸੀ ਅਤੇ ਦੂਜੇ ਹੁਣ ਜਿਹੜੇ ਇਸ ਦੀ ਪ੍ਰੋੜ੍ਹਤਾ ਕਰ ਰਹੇ ਹਨ। ਤੁਹਾਨੂੰ ਹੁਣ ਤੀਸਰੇ ਨੰਬਰ ਤੇ ਬੁਲਾਉਣਾ ਹੈ। ਜਿਹੜਾ ਤੁਹਾਡਾ ਟਾਈਮ ਬਣਦਾ ਹੈ, ਉਹ ਤੁਹਾਨੂੰ ਦਿੱਤਾ ਜਾਵੇਗਾ। (ਵਿਘਨ) (ਸ਼ੋਰ) ਲੇਕਿਨ ਇਸ ਤਰ੍ਹਾਂ ਨਹੀਂ, ਜਿਵੇਂ ਤੁਸੀਂ ਚਾਹੁੰਦੇ ਹੋ । ਤੁਸੀਂ ਤਾਂ ਹਾਜ਼ਰੀ ਲਗਵਾਉਣ ਲਈ ਚਾਹੁੰਦੇ ਹੋ। (ਵਿਘਨ) (ਸ਼ੋਰ) ਤੁਸੀਂ ਤਾਂ ਸਿਰਫ ਹਾਜ਼ਰੀ ਲਗਵਾਉਣ ਵਾਲਾ ਮਸਲਾ ਬਣਾ ਲਿਆ ਹੈ। (ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਹੁਣ ਸ਼ਾਂਤੀ ਮੁੜ ਆਵੇਗੀ। ਉਹ ਚਲੇ ਗਏ ਹਨ, ਇਹ ਵੀ ਹੁਣ ਸ਼ਾਂਤ ਹੋ ਜਾਣਗੇ। ਇਹ ਸਾਡੇ ਭਰਾ ਹਨ, ਪਿਛਲੇ 10 ਸਾਲਾਂ ਦੇ ਸਾਡੇ ਸੁੱਖ ਦੁੱਖ ਦੇ ਸਾਥੀ ਹਨ।

**ਮਾਨਯੋਗ ਸਪੀਕਰ :** ਮੈਂ ਉਨ੍ਹਾਂ ਨੂੰ ਹੁਣ ਇੰਟਰੋਡਿਊਸ ਕਰਨਾ ਸੀ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ, ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿੱਚ ਬਹੁਤ ਸ਼ੋਰ ਸੀ ।) (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਮੈਂ ਭਾਸ਼ਣ ਤੇ ਬੋਲਾਂਗਾ । ਰਾਜਾ ਜੀ, ਮੈਂ ਭਾਸ਼ਣ ਤੇ ਬੋਲਦਾ ਹਾਂ। ਸੱਚੀ ਗੱਲ ਸੁਣਿਆ ਕਰੋ ।

**Mr. Speaker :** Only Mr. Bhandari's speech should be

recorded. whosoever speaks without my permission, his speech should not be recorded. (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਾਡੀ ਸਰਕਾਰ ਨੇ ਜਿਹੜੇ ਪਿਛਲੇ 9 ਸਾਲਾਂ ਵਿੱਚ ਕੰਮ ਕੀਤੇ ਹਨ..... (ਵਿਘਨ) (ਸ਼ੋਰ)

**Mr. Speaker** : Silence Please (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਅੱਜ ਅਸੀਂ ਬੜੇ ਮਾਣ ਨਾਲ ਕਹਿੰਦੇ ਹਾਂ ਕਿ ਉਹ ਕੌਮਾਂ ਹੀ ਤਰੱਕੀ ਕਰਦੀਆਂ ਹਨ ਜਿਹੜੀਆਂ ਆਪਣੇ ਸ਼ਹੀਦਾਂ ਨੂੰ ਯਾਦ ਰੱਖਦੀਆਂ ਹਨ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ।)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਨਾਗਰਾ ਸਾਹਿਬ, ਤੁਸੀਂ ਬੈਠੋ । ਅਸੀਂ ਬਹੁਤ ਕੁਝ ਕੀਤਾ ਹੈ । ਸਾਨੂੰ ਤੁਹਾਡੇ ਸਰਟੀਫਿਕੇਟ ਦੀ ਲੋੜ ਨਹੀਂ ।

**Mr. Speaker :** Not to be recorded. Whatever Nagra Sahib is speaking, should not be recorded. (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਬਾਦਲ ਸਾਹਿਬ ਨੇ ਸ਼ਹੀਦਾਂ ਵਾਸਤੇ ਜਿਹੜਾ ਕਰਤਾਰਪੁਰ ਸਾਹਿਬ ਵਿਖੇ.....

**ਮਾਨਯੋਗ ਸਪੀਕਰ :** ਮੈਂ ਇੱਕ ਹੋਰ ਬੇਨਤੀ ਕਰਨੀ ਹੈ। ਮੇਰੀ ਇਹ ਬੇਨਤੀ ਹੈ ਕਿ ਜੇਕਰ ਤੁਸੀਂ ਉਨ੍ਹਾਂ ਨੂੰ ਡਿਸਟਰਬ ਕਰੋਗੇ ਅਤੇ ਬਾਅਦ ਵਿੱਚ ਜਦੋਂ ਤੁਹਾਡਾ ਕੋਈ ਬੋਲੇਗਾ ਤਾਂ ਮੈਂ ਉਨ੍ਹਾਂ ਨੂੰ ਕੰਟਰੋਲ ਨਹੀਂ ਕਰ ਸਕਾਂਗਾ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਅਸੀਂ ਹੁਣ ਨਹੀਂ ਬੋਲਦੇ। (ਸ਼ੋਰ)

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਪੀਕਰ ਸਾਹਿਬ, ਜੰਗੇ ਅਜ਼ਾਦੀ, ਰਾਮ ਤੀਰਥ, ਹੁਸ਼ਿਆਰਪੁਰ ਵਿੱਚ ਗੁਰੂ ਰਵਿਦਾਸ ਜੀ ਦੀ

ਯਾਦਗਾਰ, ਇਹ ਜਿਹੜੀਆਂ ਸਾਰੀਆਂ ਚੀਜ਼ਾਂ ਹਨ, ਇਹ ਸਾਡੀ ਆਉਣ ਵਾਲੀ ਜਨਰੇਸ਼ਨ ਨੂੰ ਧਰਮ ਦੇ ਨਾਲ ਅਤੇ ਸੰਸਕਾਰਾਂ ਨਾਲ ਜੋੜਦੀਆਂ ਹਨ, ਜਿਨ੍ਹਾਂ ਨਾਲ ਉਨ੍ਹਾਂ ਨੂੰ ਸੇਧ ਮਿਲੇਗੀ। ਇਹ ਕੰਮ ਬਾਦਲ ਸਾਹਿਬ ਨੇ ਆਪਣੀ ਸਰਕਾਰ ਦੇ ਸਮੇਂ ਕੀਤੇ ਹਨ, ਜਿਨ੍ਹਾਂ ਦੀ ਕਿ ਲੋਕ ਵੀ ਤਾਰੀਫ ਕਰਦੇ ਹਨ। (ਥੰਪਿੰਗ) ਮੈਂ ਮੋਦੀ ਸਾਹਿਬ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਇਤਿਹਾਸਿਕ ਸ਼ਹਿਰ ਬਣਾਇਆ, (ਥੰਪਿੰਗ) ਜਲ੍ਹਿਆਂ ਵਾਲੇ ਬਾਗ ਵਾਸਤੇ, ਆਈ.ਆਈ.ਐਮ. ਵਾਸਤੇ ਅਤੇ ਸਾਡੇ ਕਿਸਾਨਾਂ ਵਾਸਤੇ ਬਜਟ ਵਿੱਚ 35985 ਕਰੋੜ ਰੁਪਿਆ ਐਗਰੀਕਲਚਰ ਦੀ ਪ੍ਰੋਮੋਸ਼ਨ ਵਾਸਤੇ ਰੱਖਿਆ ਹੈ, ਉਸ ਲਈ ਮੈਂ ਮੋਦੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਮੈਂ ਬਾਦਲ ਸਾਹਿਬ ਦਾ ਬਹੁਤ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਪੰਜਾਬ ਵਿੱਚ ਐਜੂਕੇਸ਼ਨ ਦੇ ਬੜਾਵੇ ਵਾਸਤੇ ਬਹੁਤ ਵੱਡੇ ਕੰਮ ਕੀਤੇ ਹਨ। ਜਿਹੜੇ ਮੈਰੀਟੋਰੀਅਸ ਸਕੂਲ, ਉਹ ਹਰ ਜ਼ਿਲ੍ਹੇ ਵਿੱਚ ਖੁੱਲ੍ਹੇ ਹਨ, ਮੈਨੂੰ ਵੀ ਜਲੰਧਰ ਬਾਦਲ ਸਾਹਿਬ ਨਾਲ ਜਾਣ ਦਾ ਮੌਕਾ ਮਿਲਿਆ ਹੈ । ਉਥੇ ਉਹ ਬੱਚੇ ਪੜ੍ਹਦੇ ਹਨ, ਜਿਹੜੇ ਕਿ ਗਰੀਬ ਪਰਿਵਾਰਾਂ ਦੇ ਬੱਚੇ ਹਨ ਪਰ ਉਨ੍ਹਾਂ ਦੇ ਨੰਬਰ 80 ਪ੍ਰਤੀਸ਼ਤ ਤੋਂ ਉਤੇ ਆਉਂਦੇ ਹਨ। ਉਨ੍ਹਾਂ ਦੇ ਰਹਿਣ, ਖਾਣ-ਪੀਣ ਦੀ ਵਿਵਸਥਾ, ਹਰ ਚੀਜ਼ ਦੀ ਵਿਵਸਥਾ ਸਰਕਾਰ ਵੱਲੋਂ ਹੁੰਦੀ ਹੈ ਅਤੇ ਉਨ੍ਹਾਂ ਨੂੰ ਹਰ ਸਾਲ 30000 ਰੁਪਏ ਵਜ਼ੀਫਾ ਵੀ ਮਿਲਦਾ ਹੈ । ਉੱਥੇ ਸਰਕਾਰ ਵੱਲੋਂ ਹਰ ਚੀਜ਼ ਦੀ ਵਿਵਸਥਾ ਕੀਤੀ ਜਾਂਦੀ ਹੈ ਔਰ ਉਨ੍ਹਾਂ ਨੂੰ ਤੀਹ ਹਜ਼ਾਰ ਰੁਪਿਆ ਸਾਲ ਦਾ ਵਜ਼ੀਫਾ ਵੀ ਮਿਲਦਾ ਹੈ ਔਰ ਬਾਦਲ ਸਾਹਿਬ ਆਪ ਉੱਥੇ ਜਾ ਕੇ ਵਿਦਿਆਰਥੀਆਂ ਨੂੰ ਪੁੱਛਦੇ ਹਨ ਕਿ ਤੁਹਾਡੀ ਕੋਈ ਪ੍ਰਾਬਲਮ ਤਾਂ ਨਹੀਂ ਹੈ । ਕੀ ਤੁਹਾਨੂੰ ਗਰਮ ਪਾਣੀ ਮਿਲਦਾ ਹੈ ? ਕੀ ਤੁਹਾਡੇ ਕੱਪੜੇ ਕੋਈ ਪ੍ਰੈਸ ਕਰਦਾ ਹੈ ? ਇਹ ਗੱਲਾਂ ਕੌਣ ਪੁੱਛ ਸਕਦਾ ਹੈ? ਇਹ ਸਿਰਫ ਬਾਦਲ ਸਾਹਿਬ ਹੀ ਪੁੱਛ ਸਕਦੇ ਹਨ । ਇਹ ਤੁਸੀਂ ਨਹੀਂ ਕਰ ਸਕਦੇ ਕਿਉਂਕਿ ਤੁਸੀਂ ਲੋਕਾਂ ਨੇ ਹਮੇਸ਼ਾ ਰਾਜ ਹੀ ਕੀਤਾ ਹੈ। ਬਾਦਲ ਸਾਹਿਬ ਨੇ ਸੇਵਾ ਦਾ ਮਾਧਿਅਮ ਚੁਣਿਆ ਹੈ । ਲੋਕਾਂ ਨੇ ਪੰਜ ਵਾਰੀ ਇਨ੍ਹਾਂ ਨੂੰ ਪੰਜਾਬ ਦੀ ਸੇਵਾ ਕਰਨ ਦਾ ਮੌਕਾ ਦਿੱਤਾ ਹੈ ਔਰ ਅੱਜ ਪੰਜਾਬ ਵਿੱਚ ਹਿੰਦੂ-ਸਿੱਖ ਭਾਈਚਾਰਾ ਮਜ਼ਬੂਤ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

[ ਸਰਦਾਰ ਸੁਖਜਿੰਦਰ ਸਿੰਘ (ਡੇਰਾ ਬਾਬਾ ਨਾਨਕ) ]

**Mr. Speaker** : Silence Please, ਮੁੜ ਕੇ ਤੁਹਾਨੂੰ ਕਿਸੇ ਨੇ ਨਹੀਂ ਬੋਲਣ ਦੇਣਾ। I will not be able to control at that time. ਤੁਸੀਂ ਇਸ ਤਰ੍ਹਾਂ ਡਿਸਟਰਬ ਕਰੀ ਜਾਣਾ ਹੈ ਤਾਂ how I will control. Please sit down.

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ** : ਅੱਜ ਹਰ ਸ਼ਹਿਰ ਵਿੱਚ ਵਿਕਾਸ ਦਾ ਕੰਮ ਸ਼ੁਰੂ ਹੋਇਆ ਹੈ, ਮੈਂ ਇਸ ਗੱਲ ਦਾ ਮਾਣ ਮਹਿਸੂਸ ਕਰਦਾ ਹਾਂ। ਸਪੀਕਰ ਸਾਹਿਬ, 70 ਕਰੋੜ ਰੁਪਿਆ ਮੇਰੀ ਕਾਂਸਟੀਚੁਐਂਸੀ ਨੂੰ ਮਿਲਿਆ ਹੈ । ਮੈਂ ਬਾਦਲ ਸਾਹਿਬ ਦਾ ਵਿਸ਼ੇਸ਼ ਤੌਰ ਤੇ ਧੰਨਵਾਦ ਕਰਦਾ ਹਾਂ । ਮੇਰੇ ਇਲਾਕੇ ਦੀ ਬਹੁਤ ਵੱਡੀ ਸਮੱਸਿਆ ਸੀ, ਚੰਦਨ ਨਗਰ ਦਾ ਅੰਡਰ ਬ੍ਰਿਜ। ਸਰਦਾਰ ਸੁਖਬੀਰ ਸਿੰਘ ਬਾਦਲ ਨੇ ਇਸ ਦਾ ਮਹੂਰਤ ਕੀਤਾ ਸੀ ਔਰ ਅਸੀਂ ਅਗਲੇ ਮਹੀਨੇ ਇਸ ਦਾ ਉਦਘਾਟਨ ਕਰਨਾ ਹੈ । 45 ਕਰੋੜ ਰੁਪਏ ਸ਼੍ਰੀ ਅਨਿਲ ਜੋਸ਼ੀ ਜੀ ਨੇ, ਬਾਦਲ ਸਾਹਿਬ ਨੇ ਸਾਨੂੰ ਦਿੱਤਾ ਤੇ ਸਾਰਾ ਪੈਸਾ ਪੰਜਾਬ ਸਰਕਾਰ ਨੇ ਖਰਚ ਕੀਤਾ ਹੈ, ਉਸ ਦੇ ਲਈ ਮੈਂ ਬਾਦਲ ਸਾਹਿਬ ਦਾ ਬਹੁਤ ਹੀ ਆਭਾਰੀ ਹਾਂ। ਜਲੰਧਰ ਸ਼ਹਿਰ ਵਿੱਚ ਜਿਹੜੀ ਬਹੁਤ ਵੱਡੀ ਤਕਲੀਫ ਸੀ ਕਿ ਸਾਡੇ ਉਸ ਇਲਾਕੇ ਵਿੱਚ ਤਿੰਨ ਫਾਟਕ ਪੈਂਦੇ ਹਨ ਔਰ 120 ਗੱਡੀਆਂ ਆਉਂਦੀਆਂ ਤੇ 120 ਗੱਡੀਆਂ ਜਾਂਦੀਆਂ ਹਨ ਤੇ ਇਹ ਫਾਟਕ 17 ਘੰਟੇ ਬੰਦ ਰਹਿੰਦਾ ਸੀ ਲੇਕਿਨ ਸੀ.ਐਮ. ਸਾਹਿਬ ਨੇ, ਡਿਪਟੀ ਸੀ.ਐਮ. ਸਾਹਿਬ ਨੇ ਸਾਡੀ ਉਸ ਗੱਲ ਨੂੰ ਪ੍ਰਵਾਨ ਕੀਤਾ ਤੇ ਪੂਰਾ ਖਰਚਾ ਪੰਜਾਬ ਸਰਕਾਰ ਨੇ ਕੀਤਾ, ਉਸ ਦੇ ਲਈ ਮੈਂ ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਦਾ ਬਹੁਤ ਧੰਨਵਾਦੀ ਹਾਂ ।

ਸਪੀਕਰ ਸਾਹਿਬ, ਮੈਂ ਇਸ ਲਈ ਵੀ ਧੰਨਵਾਦੀ ਹਾਂ ਕਿ ਜਿਹੜੇ ਸਾਡੇ 28 ਲੱਖ ਲਾਭ ਪਾਤਰੀ ਹਨ, ਗਰੀਬ ਪਰਿਵਾਰ ਹਨ ਉਨ੍ਹਾਂ ਨੂੰ ਸਾਡੀ ਸਰਕਾਰ ਦੋ ਰੁਪਏ ਕਿਲੋ ਕਣਕ ਦੇ ਰਹੀ ਹੈ, ਉਸ ਦੇ ਨਾਲ ਲੋਕਾਂ ਵਿੱਚ ਬਹੁਤ ਜੋਸ਼ ਵੀ ਹੈ ਅਤੇ ਲੋਕਾਂ ਨੂੰ ਫਾਇਦਾ ਵੀ ਮਿਲ ਰਿਹਾ ਹੈ। ਉਸ ਦੇ ਲਈ ਮੈਂ ਇਨ੍ਹਾਂ ਦਾ ਬਹੁਤ ਧੰਨਵਾਦੀ ਹਾਂ ਔਰ ਮੈਂ ਜਿਆਨੀ ਸਾਹਿਬ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਮੇਰੇ ਹਲਕੇ ਵਿੱਚ ਇੱਕ 30 ਬੈੱਡ ਦਾ ਹਸਪਤਾਲ ਖੋਲ੍ਹਣ ਵਾਸਤੇ ਅਲਾਓ ਕੀਤਾ ਹੈ । ਸਾਡੀ ਸਰਕਾਰ ਨੇ ਡੇਢ ਲੱਖ ਰੁਪਏ ਹਰ ਕੈਂਸਰ ਮਰੀਜ਼ ਨੂੰ ਦਿੱਤਾ ਹੈ ਤਾਂ ਜੋ ਗਰੀਬ ਪਰਿਵਾਰ ਦੇ ਲੋਕਾਂ ਦਾ ਇਲਾਜ ਹੋ ਸਕੇ। ਇਸ ਵਾਸਤੇ ਮੈਂ ਸੀ.ਐਮ.

ਸਾਹਿਬ ਦਾ ਵਿਸ਼ੇਸ਼ ਤੌਰ ਤੇ ਧੰਨਵਾਦੀ ਹਾਂ। ਸਪੀਕਰ ਸਾਹਿਬ, ਦੀਨਾਨਗਰ ਵਿੱਚ ਜਿਹੜੀ ਵਾਰਦਾਤ ਹੋਈ ਸੀ, ਨਾਪਾਕ ਵਾਰਦਾਤ ਹੋਈ, ਉਸ ਵਿੱਚ ਜਿਹੜਾ ਸਾਡੀ ਪੁਲਿਸ ਨੇ ਕੰਮ ਕੀਤਾ ਹੈ, ਉਸ ਦੇ ਲਈ ਮੈਂ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਬਹੁਤ ਬਹੁਤ ਆਭਾਰੀ ਹਾਂ ਔਰ ਜਿਹੜੇ ਅੱਤਵਾਦੀ ਪਾਕਿਸਤਾਨ ਤੋਂ ਆਏ ਸਨ, ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ।)

**Mr. Speaker :** Do not disturb.

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਡੇ ਜਲੰਧਰ ਸ਼ਹਿਰ ਵਾਸਤੇ ਵੀ ਇੱਕ ਫੋਕਲ ਪੁਆਇੰਟ ਬਹੁਤ ਜ਼ਰੂਰੀ ਹੈ ਕਿਉਂਕਿ ਜਲੰਧਰ ਵਿੱਚ ਬਹੁਤ ਵੱਡੀ ਇੰਡਸਟਰੀ ਹੈ ਔਰ ਵੈਟ ਰਿਫੰਡ ਦਾ ਸਾਡਾ ਜਿਹੜਾ ਸਿਸਟਮ ਹੈ, ਇਸ ਨੂੰ ਵੀ ਥੋੜ੍ਹਾ ਠੀਕ ਕਰਨਾ ਚਾਹੀਦਾ ਹੈ ਤਾਂ ਕਿ ਵਪਾਰੀਆਂ ਨੂੰ ਜਿਹੜਾ ਵੈਟ ਰਿਫੰਡ ਹੁੰਦਾ ਹੈ, ਉਹ ਟਾਈਮ ਸਿਰ ਮਿਲ ਸਕੇ। ਮੈਂ ਅੰਤ ਵਿੱਚ ਇੱਕ ਵਾਰੀ ਫਿਰ ਸਪੀਕਰ ਸਾਹਿਬ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਔਰ ਬੀਬੀ ਜੀ ਨੇ ਜਿਹੜਾ ਪ੍ਰਸਤਾਵ ਰੱਖਿਆ ਸੀ, ਮੈਂ ਉਸ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ।

**ਸਰਦਾਰ ਸੁਖਜਿੰਦਰ ਸਿੰਘ (ਡੇਰਾ ਬਾਬਾ ਨਾਨਕ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ ਔਰ ਮੈਂ ਆਪਣੀ ਪਾਰਟੀ ਵੱਲੋਂ ਇਸ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਜਿੰਨੇ ਬੈਠੇ ਹਾਂ, ਸਾਨੂੰ ਰਾਜਨੀਤੀ ਤੋਂ ਉੱਪਰ ਉਠ ਕੇ ਪੰਜਾਬ ਦੀ ਗੱਲ ਕਰਨੀ ਚਾਹੀਦੀ ਹੈ ਔਰ ਆਪਣੀ ਜ਼ਮੀਰ ਜਿਹੜੀ ਹੈ, ਉਸ ਦੀ ਆਵਾਜ਼ ਤੇ ਗੱਲ ਕਰਨੀ ਚਾਹੀਦੀ ਹੈ। ਅੱਜ ਪੰਜਾਬ ਦੇ ਲੋਕ ਪਾਲੀਟਿਸ਼ਨਾਂ ਨੂੰ ਝੂਠਾ, ਨਸ਼ੇ ਦੇ ਵਪਾਰੀ, ਗੱਪੀ, ਲੋਟੂ ਟੋਲਾ ਸਮਝਦੇ ਹਨ। ਇਸ ਗਿਰਾਵਟ ਦਾ ਸ਼ਾਇਦ ਮੈਂ ਵੀ ਜ਼ੁੰਮੇਵਾਰ ਹਾਂ ਔਰ ਅਸੀਂ ਸਾਰੇ ਜ਼ੁੰਮੇ

[ ਸਰਦਾਰ ਸੁਖਜਿੰਦਰ ਸਿੰਘ ]

ਵਾਰ ਹਾਂ ਤੇ ਇਸ ਦੀ ਸਭ ਤੋਂ ਵੱਡੀ ਜ਼ੁੰਮੇਵਾਰੀ ਜੇ ਹੈ ਤਾਂ ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਹੈ । 50 ਸਾਲ ਪੰਜਾਬੀ ਸੂਬੇ ਨੂੰ ਬਣੇ ਹੋ ਗਏ ਹਨ। ਸਾਲ 1966 ਤੋਂ ਜਦੋਂ ਤੋਂ ਨਵਾਂ ਪੰਜਾਬ ਬਣਿਆ ਹੈ, ਇਸ ਨੂੰ ਪੰਜਾਹ ਸਾਲ ਹੋ ਗਏ ਹਨ। ਇਨ੍ਹਾਂ ਪੰਜਾਹ ਸਾਲਾਂ ਵਿਚ ਜੇਕਰ ਕਿਸੇ ਨੇ ਸਭ ਤੋਂ ਵੱਧ ਰਾਜ ਕੀਤਾ ਹੈ ਤਾਂ ਉਹ ਅਕਾਲੀ ਦਲ ਅਤੇ ਬੀ.ਜੇ.ਪੀ. ਨੇ ਕੀਤਾ ਹੈ। 18 ਸਾਲ ਤੱਕ ਸਾਡੇ ਸਤਿਕਾਰਤ ਬਾਦਲ ਸਾਹਿਬ, ਮੁੱਖ ਮੰਤਰੀ ਰਹੇ ਹਨ ਜਾਂ ਅਕਾਲੀ ਦਲ ਦੀ ਸਰਕਾਰ ਰਹੀ ਹੈ। ਬਹੁਤ ਕੁਝ ਸੁਣਿਆ ਹੈ। ਬੀਬੀ ਜਗੀਰ ਕੌਰ ਜੀ ਨੇ ਵੀ ਆਪਣਾ ਭਾਸ਼ਣ ਦਿੱਤਾ ਹੈ। ਭੰਡਾਰੀ ਸਾਹਿਬ ਵੀ ਬੋਲੇ ਹਨ। ਅੱਜ ਤੱਕ ਜੋ ਵੀ ਪੰਜਾਬ ਵਿਚ ਹੋਇਆ ਹੈ, ਉਸ ਬਾਰੇ ਕਿਹਾ ਜਾਂਦਾ ਰਿਹਾ ਹੈ ਕਿ ਪੰਜਾਬ ਦਾ ਨੁਕਸਾਨ ਹੋਇਆ ਜਾਂ ਪੰਜਾਬ ਦੀ ਜੇ ਕਿਸੇ ਨੇ ਬਰਬਾਦੀ ਕੀਤੀ ਹੈ ਤਾਂ ਉਹ ਕਾਂਗਰਸ ਦੀ ਸਰਕਾਰ ਨੇ ਕੀਤੀ ਹੈ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਤੁਸੀਂ ਪੂਰੀ ਗੱਲ ਸੁਣੋ, ਐਵੇਂ ਥੰਪਿੰਗ ਨਾ ਕਰੀ ਜਾਉ। (ਸਿਹਤ ਤੇ ਪਰਿਵਾਰ ਮੰਤਰੀ ਸ਼੍ਰੀ ਸੁਰਜੀਤ ਕੁਮਾਰ ਜਿਆਨੀ ਵੱਲੋਂ ਵਿਘਨ) ਜਿਆਨੀ ਸਾਹਿਬ, ਤੁਸੀਂ ਤਾਂ ਥੋੜ੍ਹਾ ਜਿਹਾ ਟਿਕ ਜਾਇਆ ਕਰੋ, ** ** (ਸ਼ੋਰ..ਵਿਘਨ..) ਮੇਰੀ ਗੱਲ ਤਾਂ ਪਹਿਲਾਂ ਸੁਣ ਲਵੋ।

**Mr. Speaker :** Do not disturb please.

**ਸਰਦਾਰ ਸੁਖਜਿੰਦਰ ਸਿੰਘ :** ਜੇਕਰ ਤੁਸੀਂ ਕਹਿੰਦੇ ਹੋ ਕਿ ਬਰਬਾਦੀ ਕਾਂਗਰਸ ਨੇ ਕੀਤੀ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ, ਤੁਹਾਡੇ ਇਨ੍ਹਾਂ 18 ਸਾਲਾਂ ਦੇ ਵਿੱਚ ਸ਼੍ਰੀ ਮੁਰਾਰਜੀ ਡਿਸਾਈ ਪ੍ਰਧਾਨ ਮੰਤਰੀ ਬਣੇ, ਵਾਜਪਾਈ ਜੀ ਪ੍ਰਧਾਨ ਮੰਤਰੀ ਬਣੇ, ਦੇਵਗੌੜਾ ਜੀ ਪ੍ਰਧਾਨ ਮੰਤਰੀ ਬਣੇ, ਸ਼੍ਰੀ ਗੁਜਰਾਲ ਜੀ ਪ੍ਰਧਾਨ ਮੰਤਰੀ ਬਣੇ ਅਤੇ ਵੀ.ਪੀ. ਸਿੰਘ ਵੀ ਪ੍ਰਧਾਨ ਮੰਤਰੀ ਬਣੇ ਹਨ, ਕੀ ਗੱਲ ਉਦੋਂ ਤੁਹਾਨੂੰ ਪੰਜਾਬ ਦੀਆਂ ਮੰਗਾਂ ਯਾਦ ਨਾ ਆਈਆਂ ? ਤੁਹਾਨੂੰ ਪੰਜਾਬ ਦੇ ਪਾਣੀ, ਪੰਜਾਬ ਦੇ ਪੰਜਾਬੀ ਬੋਲਦੇ ਇਲਾਕੇ ਵਗੈਰਾ ਯਾਦ ਨਹੀਂ ਆਏ ? ਬੀਬੀ ਜਗੀਰ ਕੌਰ ਜੀ ਨੇ ਹੁਣੇ ਹੀ ਬਹਿਬਲਕਲਾਂ ਦੀ ਗੱਲ ਕੀਤੀ ਹੈ ਕਿ ਉਥੇ ਲੋਕਾਂ ਵਿਚ ਫੁੱਟ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਉਹ ਕਾਂਡ ਨਹੀਂ ਹੋਣਾ ਚਾਹੀਦਾ ਸੀ । ਕਿਉਂ ਉਸ ਕਾਂਡ ਦੇ ਬੰਦੇ ਨਹੀਂ ਫੜ੍ਹੇ ਗਏ ? ਕਿਸ ਨੇ ਉਹ ਕਾਂਡ ਕੀਤਾ ਹੈ ? ਕਿਸ ਨੇ ਅਪਮਾਨ ਕੀਤਾ ਹੈ ? ਜਿਹੜੇ ਪੁਲਿਸ ਨੇ ਮੁੰਡੇ ਸ਼ਹੀਦ ਕੀਤੇ, ਉਨ੍ਹਾਂ ਉਤੇ ਕਮਿਸ਼ਨ ਤਾਂ ਬਿਠਾ

ਦਿੱਤਾ ਗਿਆ ਹੈ ਪ੍ਰੰਤੂ ਅਜੇ ਤੱਕ ਕਮਿਸ਼ਨ ਨੇ ਕੋਈ ਕੰਮ ਨਹੀਂ ਕੀਤਾ। ਉਥੋਂ ਦੇ ਐਸ.ਪੀ. ਦਾ ਕਮਿਸ਼ਨ ਦੀ ਇਨਕੁਆਇਰੀ ਵਿਚ ਨਾਂ ਵੀ ਦਰਜ ਨਹੀਂ ਕੀਤਾ ਗਿਆ। ਇਨ੍ਹਾਂ ਨੇ ਗੁਰਦੁਆਰਿਆਂ ਦੀ ਅਜ਼ਾਦੀ ਦੀ ਗੱਲ ਕੀਤੀ ਹੈ। ਬੀਬੀ ਜੀ ਕਹਿੰਦੇ ਹਨ ਕਿ ਅਸੀਂ ਗੁਰਦਆਰੇ ਅਜ਼ਾਦ ਕਰਵਾਏ ਅਤੇ ਮੈਂ ਐਸ.ਜੀ.ਪੀ.ਸੀ. ਦੀ ਪ੍ਰਧਾਨ ਰਹੀ ਹਾਂ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਲਛਮਣ ਸਿੰਘ ਸ਼ਹੀਦ ਜੀ ਨੇ ਸ੍ਰੀ ਨਨਕਾਣਾ ਸਾਹਿਬ ਅਤੇ ਹੋਰ ਗੁਰਦੁਆਰਿਆਂ ਲਈ ਜਿਹੜੀ ਸ਼ਹੀਦੀ ਦਿੱਤੀ, ਮੈਂ ਸਮਝਦਾ ਹਾਂ ਕਿ ਉਸ ਸਮੇਂ ਮੇਰੇ ਬਜ਼ੁਰਗ ਦਾ ਕਤਲ ਹੋ ਗਿਆ ਜਿਸ ਦਿਨ ਬਹਿਬਲਕਲਾਂ ਵਿਖੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ । ਆਪਾਂ ਕਿਉਂ ਅਜਿਹੀਆਂ ਚੀਜ਼ਾਂ ਲੈ ਕੇ ਚਲਦੇ ਹਾਂ, ਕਿਉਂ ਆਪਾਂ ਪੰਜਾਬ ਨੂੰ ਇਨ੍ਹਾਂ ਗੱਲਾਂ ਵੱਲ ਧੱਕੀ ਜਾਂਦੇ ਹਾਂ। ਆਪਾਂ ਕਿਉਂ ਨਹੀਂ ਸੋਚਦੇ ਕਿ ਅਸੀਂ ਪੰਜਾਬ ਦਾ ਕੀ ਕਰਨਾ ਹੈ। ਬੀਬੀ ਜੀ ਨੇ ਗੱਲ ਕੀਤੀ ਹੈ ਕਿ ਪੰਜਾਬ ਵਿਚ ਕਿਸਾਨ ਕਰਜ਼ਾ ਲੈ ਲੈਂਦੇ ਹਨ, ਵਿਆਹ ਕਰ ਦਿੰਦੇ ਹਨ ਅਤੇ ਫਿਰ ਖੁਦਕਸ਼ੀਆਂ ਕਰ ਲੈਂਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਡਾ ਹੀ ਬੀ.ਜੇ .ਪੀ. ਦਾ ਕੇਂਦਰ ਦਾ ਮੰਤਰੀ ** ** ਦਿੱਲੀ ਤੋਂ ਹਨ, ਉਸ ਨੇ ਕਿਹਾ ਹੈ ਕਿ ਅੱਜ ਕਿਸਾਨ ਇੰਪੋਟੈਂਟ ਹੋ ਗਏ ਹਨ। ਸਾਡੇ ਪੰਜਾਬੀਆਂ ਵਾਸਤੇ ਐਸੀ ਗੱਲ ਸੁਣਨ ਲਈ ਲਾਹਨਤ ਹੈ। ਸਾਡੀ ਇਸ ਬਹਾਦਰ ਕੌਮ ਨੂੰ, ਜਿਸ ਨੂੰ ਦੇ ਸ਼ ਦਾ ਅੰਨਦਾਤਾ ਕਿਹਾ ਜਾਂਦਾ ਹੈ, ਉਨ੍ਹਾਂ ਨੂੰ ਇਹੋ ਜਿਹਾ ਭੱਦਾ ਖਿਤਾਬ ਦਿੱਤਾ ਗਿਆ ਹੈ। ਬੀ.ਜੇ.ਪੀ. ਵਾਲਿਓ, ਤੁਸੀਂ ਆਪਣੇ ਅੰਦਰ ਝਾਤੀ ਮਾਰੋ ਕਿ ਤੁਸੀਂ ਪੰਜਾਬ ਦਾ ਕੀ ਨੁਕਸਾਨ ਕੀਤਾ ਹੈ। ਤੁਸੀਂ ਹੁਣੇ ਕਨੱਈਆ (ਸਟੂਡੈਂਟ) ਦੀ ਗੱਲ ਕੀਤੀ ਹੈ । ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ 12 ਫਰਵਰੀ ਨੂੰ ਪਟਿਆਲੇ ਤੋਂ ਮੋਟਰ ਸਾਈਕਲਾਂ ਉਤੇ ਜਲੂਸ ਨਿਕਲਿਆ। ਉਨ੍ਹਾਂ ਉਤੇ ਝੰਡੇ ਲੱਗੇ ਹੋਏ ਸੀ, ਜਿਨ੍ਹਾਂ ਉਤੇ ਖਾਲਿਸਤਾਨ ਦੇ ਨਾਹਰੇ ਲਿਖੇ ਹੋਏ ਸਨ। ਉਹ ਜਲੂਸ ਪਟਿਆਲੇ ਤੋਂ ਚੱਲ ਕੇ ਫਤਿਹਗੜ੍ਹ ਸਾਹਿਬ ਤੱਕ ਗਿਆ। ਕੀ ਉਸ ਸਮੇਂ ਤੁਹਾਡੇ ਵਿਚੋਂ ਕੋਈ ਬੋਲਿਆ ? ਕੀ ਕਿਸੇ ਨੇ ਕੋਈ ਗੱਲ ਕੀਤੀ ? (ਸ਼ੋਰ.ਵਿਘਨ.) ਮੈਂ ਤਾਂ ਉਹ ਗੱਲ ਕਰਦਾ ਹਾਂ ਜਿਹੜੀ ਪਿੱਛੇ 12 ਫਰਵਰੀ ਨੂੰ ਹੋਈ ਹੈ। (ਵਿਘਨ..) ਸੁਣ ਲਵੋ, ਜਿਹੜਾ ਤੁਸੀਂ ਸੁੱਖੇ-ਜਿੰਦੇ ਨੂੰ ਹਰ ਵਾਰੀ ਅੰਦਰ ਵੜ ਕੇ ਸਨਮਾਨਤ ਕਰਦੇ ਹੋ, ਕੀ ਕਦੇ ਬੀ.ਜੇ.ਪੀ. ਵਾਲੇ ਬੋਲੇ ਹਨ ? ਮੇਰੀ ਤੁਹਾਨੂੰ ਇਕ ਗੁਜਾਰਿਸ਼ ਹੈ ਕਿ

** Expunged as ordered by the Chair.

ਪੰਜਾਬ ਜਿਸ ਨੂੰ ਦੇਸ਼ ਦਾ ਅੰਨਦਾਤਾ ਕਿਹਾ ਜਾਂਦਾ ਹੈ, ਅੱਜ ਉਹ ਪਹਿਲੇ ਨੰਬਰ ਤੋਂ 19ਵੇਂ ਨੰਬਰ ਉਤੇ ਆ ਗਿਆ ਹੈ।

**Mr. Speaker** : Silence please.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਪੰਜਾਬ ਇੱਕ ਬਹੁਤ ਹੀ ਧਨਾਢ ਸੂਬਾ ਸੀ । ਇਹ ਇੱਕ ਨੰਬਰ ਤੋਂ 19ਵੇਂ ਨੰਬਰ ਤੇ ਪਹੁੰਚ ਗਿਆ ਪਰ ਬਾਦਲ ਪਰਿਵਾਰ ਅੱਜ ਹਿੰਦੁਸਤਾਨ ਦੇ ਧਨਾਢ ਸਿੱਖ ਪਰਿਵਾਰਾਂ ਵਿੱਚੋਂ ਇੱਕ ਨੰਬਰ ਤੇ ਆ ਗਿਆ ਹੈ । ਇਸ ਵਾਸਤੇ ਮੈਂ ਅਕਾਲੀ ਦਲ ਵਾਲਿਆਂ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ) ਸਪੀਕਰ ਸਾਹਿਬ, ਬਾਦਲ ਸਾਹਿਬ ਹਮੇਸ਼ਾ ਬੋਲਦੇ ਰਹੇ । ਅਸੀਂ ਛੋਟੇ ਹੁੰਦੇ ਸੀ । ਮੇਰੇ ਪਿਤਾ ਜੀ ਵੀ ਇਸੇ ਹਾਊਸ ਵਿੱਚ ਰਹੇ । ਉਨ੍ਹਾਂ ਨੇ ਹਮੇਸ਼ਾਂ ਪਰਿਵਾਰਵਾਦ ਦੀ ਗੱਲ ਕੀਤੀ । ** ** ਜਿਸ ਦਿਨ ਸਾਡੇ ਭਰਾ ਨੇ ਇਲੈਕਸ਼ਨ ਲੜਨੀ ਸ਼ੁਰੂ ਕੀਤੀ ........ ।

**ਮਾਨਯੋਗ ਸਪੀਕਰ :** ਜਿਹੜੇ ਹਾਜ਼ਰ ਨਹੀਂ ਹਨ, ਉਨ੍ਹਾਂ ਦਾ ਨਾਂ ਨਾ ਲਵੋ ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਜਿਹੜੇ ਹਾਜ਼ਰ ਨਹੀਂ ਹਨ, ਉਨ੍ਹਾਂ ਦਾ ਨਾਂ ਨਹੀਂ ਲੈਂਦੇ । ਇਹ ਸਾਡੀ ਕਾਂਗਰਸ ਦੇ ਅਗੇਂਸਟ ਪਰਿਵਾਰਵਾਦ ਬਾਰੇ ਬੋਲਦੇ ਰਹੇ ਤੇ ਜਿਸ ਦਿਨ ਸੁਖਬੀਰ ਜੀ ਇਲੈਕਸ਼ਨ ਲੜਨ ਵਾਸਤੇ ਖੜ੍ਹੇ ਹੋਏ, ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਪਰਿਵਾਰਵਾਦ ਦੇ ਮੁੱਦੇ ਨੂੰ ਵਿੱਚੋਂ ਹੀ ਕੱਢ ਦਿੱਤਾ ਤੇ ਅੱਜ ਜਦੋਂ ਕੈਬਨਿਟ ਦੀ ਮੀਟਿੰਗ ਹੁੰਦੀ ਹੈ, ਉਸ ਟੇਬਲ ਤ ਇਵੇਂ ਲੱਗਦਾ ਹੈ, ਜਿਵੇਂ ਪਰਿਵਾਰ ਲੰਚ ਅਤੇ ਡਿਨਰ ਲਈ ਇਕੱਠਾ ਹੋਇਆ ਹੋਵੇ, ਇਸ ਤੋਂ ਇਲਾਵਾ ਹੋਰ ਕੋਈ ਗੱਲ ਨਹੀਂ ਲੱਗਦੀ । (ਥੰਪਿੰਗ) ਪਰਿਵਾਰਵਾਦ ਦੀ ਸਾਨੂੰ ਗੱਲ ਨਹੀਂ ਕਰਨੀ ਚਾਹੀਦੀ । ਇਸੇ ਤਰ੍ਹਾਂ ਪਾਣੀਆਂ ਦੀ ਵੀ ਗੱਲ ਕੀਤੀ ਗਈ ਹੈ। ਦੇਖੋ, ਜੇ ਆਪਾਂ ਜ਼ਮੀਰ ਦੀ ਵੀ ਗੱਲ ਕਰ ਲਈਏ । ਪੰਜਾਬ ਦੇ ਸਿਆਸਤਦਾਨਾਂ ਨੂੰ ਲੋਕ ਹੁਣ ਲਾਸ਼ਾਂ ਦੇ ਵਪਾਰੀ ਕਹਿਣ ਲੱਗ ਪਏ ਹਨ । ਇੱਕ ਪਾਸੇ ਜਦੋਂ ਅਸੀਂ ਤੁਰਦੇ ਹਾਂ । ਦੇਖੋ, ਕਿਸਾਨੀ ਨੂੰ ਜਿੱਥੇ ਚਿੱਟੀ ਮੱਖੀ ਖਾ ਗਈ, ਨਰਮੇ ਨੂੰ ਚਿੱਟੀ ਮੱਖੀ ਗਈ ਤੇ ** **। ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਜੇ ਅਸੀਂ ਇੱਥੇ ਬੈਠੇ ਹਾਂ, ਅਸੀਂ ਇੱਕ

** Expunged as ordered by the Chair.

ਚੀਜ਼ ਤਾਂ ਸੋਚ ਕੇ ਚਲੀਏ, ਪੰਜਾਬ ਨੂੰ ਇੱਕ ਚੀਜ਼ ਤਾਂ ਦੱਸੀਏ ਕਿ ਅਸੀਂ ਕੋਈ ਇਮਾਨਦਾਰੀ ਦੀ ਰਾਜਨੀਤੀ ਕਰਨੀ ਹੈ । ਪੰਜਾਬ ਨੂੰ ਉਸ ਲੀਹਾਂ ਤੇ ਲਿਆਉਣ ਲਈ ਜਿਸ ਦੀ ਕਦੀ ਪਰਤਾਪ ਸਿੰਘ ਕੈਰੋਂ ਜਾਂ ਹੋਰ ਸਾਡੇ ਮੁੱਖ ਮੰਤਰੀ ਜਿਹੜੇ ਪੁਰਾਣੇ ਰਹੇ ਹਨ, ਉਨ੍ਹਾਂ ਨੇ ਜੋ ਪੰਜਾਬ ਲਈ ਕੀਤਾ, ਉਨ੍ਹਾਂ ਨੂੰ ਯਾਦ ਕਰੀਏ । ਕਿਸਾਨੀ ਦੀ ਜੇ ਆਪਾਂ ਗੱਲ ਕਰਦੇ ਹਾਂ ਤੇ ਜੇ ਅਸੀਂ ਕਿਸਾਨ ਨੂੰ ਇਸੇ ਤਰ੍ਹਾਂ ਹੀ ਮਾਰਦੇ ਰਹੇ, ਜਿਵੇਂ ਇਨ੍ਹਾਂ ਨੇ ਕਿਹਾ ਕਿ ਕਰਜ਼ੇ ਬਹੁਤ ਚੜ੍ਹ ਗਏ, ਕਿਸਾਨ ਕੀ ਕਰੇਗਾ, ਕਿਸਾਨ ਕਿੱਥੇ ਜਾਵੇਗਾ, ਜੇ 1400/- ਰੁਪਏ ਦੀ ਆਪਣੀ ਬਾਸਮਤੀ ਲੈ ਕੇ ਉਹੋ ਵਪਾਰੀ ਜਾਂ ਤੁਹਾਡੇ ਜਿਹੜੇ ਬੰਦੇ ਹਨ ਜਾਂ ਸ਼ੈਲਰਾਂ ਵਾਲੇ, ਉਸੇ ਬਾਸਮਤੀ ਨੂੰ 2800/- ਰੁਪਏ ਵਿੱਚ ਵੇਚਣਗੇ ਤੇ ਕੀ ਕਿਸਾਨ ਖੁਦਕਸ਼ੀ ਕਰੇਗਾ ਜਾਂ ਉਥੋਂ ਭੰਗੜਾ ਪਾਉਂਦਾ ਆਵੇਗਾ ? ਕਣਕ ਵਿੱਚ ਜੋ ਤੁਸੀਂ ਹਾਲ ਕੀਤਾ, ਜਿਵੇਂ ਜੱਟ ਮੰਡੀਆਂ ਵਿੱਚ ਰੁਲਿਆ, ਉਸ ਦਾ ਅਸੀਂ ਕਿੱਥੇ ਜਵਾਬ ਦੇਵਾਂਗੇ । ਇੱਕ ਪਾਸੇ ਤਾਂ ਅਸੀਂ ਕਹੀ ਜਾਂਦੇ ਹਾਂ ਕਿ ਖੁਦਕੁਸ਼ੀਆਂ ਬੰਦ ਕਰੋ, ਖੁਦਕੁਸ਼ੀਆਂ ਘਟਾਉਣ ਵਾਸਤੇ ਅਸੀਂ ਸਾਰੇ ਬੈਠੇ ਹਾਂ। ਕਦੀ ਤੁਸੀਂ ਵੇਖਿਆ ਹੈ । ਸਾਡੇ ਫੂਡ ਸਪਲਾਈ ਮਨਿਸਟਰ ਸਾਹਿਬ ਬੈਠੇ ਨਹੀਂ ਹਨ । ਬੜੇ ਮਾਣ ਨਾਲ ਅਸੀਂ ਇਨ੍ਹਾਂ ਦੇ ਦਾਦਾ ਜੀ ਦਾ ਨਾਂ ਲੈਂਦੇ ਹਾਂ ਤੇ ਅੱਜ ਉਹੋ ਹੀ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪਰਤਾਪ ਸਿੰਘ ਕੈਰੋਂ ਜਿਨ੍ਹਾਂ ਨੇ ਕਿਸਾਨੀ ਨੂੰ ਪੰਜਾਬ ਨੂੰ ਇੱਕ ਨੰਬਰ ਤੇ ਲਿਆਂਦਾ, ਉਨ੍ਹਾਂ ਦਾ ਹੀ ਅੱਜ ਪੋਤਰਾ ਆਪਣੇ ਦਾਦੇ ਦੀ ਇੱਕ ਨੰਬਰ ਤੇ ਆਈ ਕਿਸਾਨੀ ਨੂੰ ਖਤਮ ਕਰ ਰਿਹਾ ਹੈ । ਉਹ ਪੰਜਾਬ ਦੀ ਪ੍ਰਕਿਓਰਮੈਂਟ ਤੇ ਕੰਟਰੋਲ ਨਹੀਂ ਕਰ ਸਕਿਆ । ਪੰਜਾਬ ਵਿੱਚ ਬੱਸਾਂ ਦਾ ਜੇ ਐਕਸੀਡੈਂਟ ਹੋ ਜਾਵੇ, ਓਰਬਿਟ ਬੱਸ ਵਿੱਚ ਲੜਕੀ ਮਰੀ ਤੇ ਉਸ ਤੋਂ ਬਾਅਦ ਵਿੱਚ ਪੰਜਾਬ ਵਿੱਚ ਰੌਲਾ ਪਿਆ। ਮੈਨੂੰ ਸਮਝ ਨਹੀਂ ਆਈ । ਸਟੇਟ ਵਰਸਿਜ਼ ਕੇਸ ਬਣੇ ਅਤੇ ਉਸ ਵਿੱਚ ਕੰਪਨਸੇਟ ਐਕਸ ਗਰੇਸ਼ੀਆ ਗਰਾਂਟ ਗੌਰਮਿੰਟ ਇੱਕ ਪ੍ਰਾਈਵੇਟ ਬੱਸ ਵਾਲੇ ਨੂੰ ਦੇ ਰਹੀ ਹੈ । (ਵਿਘਨ) ਉਸ ਪਰਿਵਾਰ ਦੀ ਜਿਹੜੀ ਲੜਕੀ ਮਰੀ, ਉਸ ਨੂੰ ਐਕਸ ਗਰੇਸ਼ੀਆ ਗਰਾਂਟ ਦਿੱਤੀ ਗਈ । ਗੌਰਮਿੰਟ ਨੇ ਇਹ ਗਰਾਂਟ ਦਿੱਤੀ ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਪਿਛਲੇ ਪੰਜ-ਸੱਤ ਮਿੰਟ ਤੋਂ ** ** ਪਰ ਅਸੀਂ ਚੁੱਪ ਰਹੇ ਕਿਉਂਕਿ ਇਨ੍ਹਾਂ ਦਾ ਰਾਈਟ ਹੈ ਪਰ ** ** । ਤੁਹਾਨੂੰ

---

** Expunged as ordered by the Chair.

ਸਾਰਿਆਂ ਨੂੰ ਪਤਾ ਹੈ ਕਿ ਗਰਾਂਟ ਕੰਪਨੀ ਨੇ ਦਿੱਤੀ ਸੀ, ਗੌਰਮਿੰਟ ਨੇ ਨਹੀਂ ਦਿੱਤੀ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਬਿਲਕੁਲ ਠੀਕ ਕਹਿ ਰਹੇ ਹਨ ।ਸਪੀਕਰ ਸਾਹਿਬ, ਮੈਂ ਕਲੀਅਰ ਕਰ ਦਿੰਦਾ ਹਾਂ ਜੀ। ਮੈਂ ਉਹੀ ਦੱਸ ਰਿਹਾ ਹਾਂ ਜੀ। ਮੈਂ ਇਨ੍ਹਾਂ ਨੂੰ ਵੀ ਕਲੀਅਰ ਕਰਨਾ ਚਾਹੁੰਦਾ ਹਾਂ। ਉਹ ਠੀਕ ਕਹਿ ਰਹੇ ਹਨ। ਜਿਥੇ ਵੀ ਇਨ੍ਹਾਂ ਦੀ ਬੱਸ ਦਾ ਐਕਸੀਡੈਂਟ ਹੁੰਦਾ ਹੈ, ਇਹ ਰੋਜ਼ ਹੀ ਮਾਰਦੇ ਹਨ ਅਤੇ 25 ਲੱਖ ਰੁਪਿਆ ਆਪਣੇ ਵੱਲੋਂ ਹੀ ਦਿੰਦੇ ਹਨ। ਦਿੰਦੇ ਅੰਡਰ ਹੈਂਡ ਹਨ। ਇਹ ਗਰਾਂਟ ਸਰਕਾਰ ਵੱਲੋਂ ਨਹੀਂ ਦਿੱਤੀ ਜਾ ਰਹੀ। ਸਾਰੇ ਪੰਜਾਬ ਵਿੱਚ ਰੋਜ਼ ਹੀ ਇਨ੍ਹਾਂ ਦੀਆਂ ਬੱਸਾਂ ਧੂ ਧੂ ਕੇ ਲੋਕਾਂ ਨੂੰ ਮਾਰਦੀਆਂ ਹਨ ਲੇਕਿਨ 25 ਲੱਖ ਰੁਪਿਆ ਇਨ੍ਹਾਂ ਵੱਲੋਂ ਹੀ ਦਿੱਤਾ ਜਾਂਦਾ ਹੈ, ਸਰਕਾਰ ਵੱਲੋਂ ਨਹੀਂ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਚਲੋ 25 ਲੱਖ ਰੁਪਿਆ ਇਨ੍ਹਾਂ ਨੇ ਦੇ ਦਿੱਤਾ। ਉਸ ਲੜਕੀ ਦੀ ਮਾਂ ਨੇ ਇਹ ਕਿਹਾ ਕਿ ਮੈਂ ਇਹ ਜਾਣਦੀ ਨਹੀਂ ਕਿ ਕਿਨ੍ਹਾਂ ਨੇ ਇਹ ਕਾਰਾ ਕੀਤਾ। ਉਹ ਮੁੱਕਰ ਗਈ। ਇਹ ਇਵੇਂ ਲਗਦਾ ਹੈ ਕਿ ਜੇ ਇਸੇ ਤਰ੍ਹਾਂ ਹੀ 2-3 ਮਹੀਨੇ ਰਿਹਾ ਤਾਂ ਉਹੀ ਮਾਤਾ ਆ ਕੇ ਕਹੇਗੀ ਕਿ ਮੇਰੀ ਤਾਂ ਲੜਕੀ ਟਰੇਨ ਥੱਲੇ ਆ ਕੇ ਖੁਦਕੁਸ਼ੀ ਕਰ ਗਈ ਸੀ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਦੱਸੋ ਜੀ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸੁੱਖੀ ਜੀ ਦਾ ਸੁਭਾਅ ਕਿਹੋ ਜਿਹਾ ਹੈ, ਉਨ੍ਹਾਂ ਨੇ ਕਿਹੜੇ ਸੁਭਾਅ ਨਾਲ ਇਸ ਹਾਊਸ ਨੂੰ ਜੋੜਨ ਦੀ ਗੱਲ ਕਰਨੀ ਹੈ, ਇਹ ਤਾਂ ਸਾਡੇ ਤੋਂ ਵੱਧ ਕਾਂਗਰਸ ਪਾਰਟੀ ਜਾਣਦੀ ਹੈ। ਠੀਕ ਹੈ ਜੀ। ਚਲੋ ਮੈਂ ਇਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ। ਇਹ ਮੇਰੇ ਵੱਡੇ ਭਰਾ ਹਨ, ਮੇਰਾ ਵੱਡਾ ਭਾਊ ਹੈ। ਮੈਂ ਫਿਰ ਬੇਨਤੀ ਕਰਾਂ ਕਿ ਜਿਹੜੇ ਮਾਮਲੇ ਸਬ-ਜੁਡਿਸ ਹਨ, Is it right for the House to decide and debate ? Are we going to pass judgment on something, which is in the High Court ? ਇਸ ਗੱਲ ਨੂੰ ਜਾਂ ਤਾਂ ਕਲੀਅਰ ਕਰ ਦਿੱਤਾ ਜਾਵੇ ਕਿਉਂਕਿ ਸਮਝ ਨਹੀਂ ਆ ਰਹੀ ਕਿ ~~ਆਪਾਂ ਕਿਸ ਪਾਸੇ ਤੁਰੇ ਜਾਂਦੇ ਹਾਂ।~~

** Expunged as ordered by the Chair.

**ਸਰਦਾਰ ਸੁਖਜਿੰਦਰ ਸਿੰਘ :** ਮੈਂ ਕਹਾਵਤ ਦੱਸਣ ਲੱਗਿਆ ਹਾਂ ਜੀ। ਜੇ ਵਿਜੀਲੈਂਸ ਦੇ ਕੇਸ ਹੋਣ, ਇਨ੍ਹਾਂ ਦੇ ਤਾਂ ਉਹ ਵੀ ਗਵਾਹ ਮੁੱਕਰ ਜਾਂਦੇ ਹਨ। ਮੈਂ ਤਾਂ ਇਹ ਗੱਲ ਕਰ ਰਿਹਾ ਹਾਂ। ਜੇ ਵਿਜੀਲੈਂਸ ਵਾਲੇ ਕਿਸੇ ਦੇ ਉਪਰ ਕੇਸ ਬਣਾਉਂਦੇ ਹਨ ...(ਵਿਘਨ).... ਯਾਰ ਸੁਣ ਤਾਂ ਲਵੋ ....(ਵਿਘਨ)....

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸੁੱਖੀ ਜੀ, ਇੱਕ ਗੱਲ ਸੁਣ ਲਵੋ। ਗੱਲ ਸਮਝੀਏ ਜੀ ਕਿ ਕਿਹੜੇ ਵਿਜੀਲੈਂਸਾਂ ਦੇ ਕੇਸਾਂ ਦੀ ਗੱਲ ਕਰਦੇ ਹੋ। ਸੋ, ਤੁਸੀਂ ਕੀ ਕਹਿਣਾ ਚਾਹ ਰਹੇ ਹੋ ਕਿ ਜਿਸ ਜੱਜ ਸਾਹਿਬ ਨੇ ਫੈਸਲਾ ਦਿੱਤਾ, Are you casting aspersion on him ਕਿ ਉਨ੍ਹਾਂ ਨੇ ਕੋਈ ਬੇਈਮਾਨੀ ਕੀਤੀ। ਤੁਸੀਂ ਇਹ ਗੱਲ ਕਹਿ ਰਹੇ ਹੋ, ਕਹੋ ਜਾਂ ਤਾਂ। ਮੈਂ ਹੈਰਾਨ ਹਾਂ ਕਿ ਅੱਜ ਇਹ ਹਾਈ ਕੋਰਟ ਅਤੇ ਲੋਅਰ ਕੋਰਟ ਦੇ ਫੈਸਲਿਆਂ ਤੇ ਕੁਐਸਚਨ ਮਾਰਕ ਲਗਾ ਰਹੇ ਹਨ। ਇਸ ਤੇ ਕਲੇਸ਼ ਕਰਨਾ ਸ਼ੁਰੂ ਕਰ ਦਿੱਤਾ ਹੈ।

**ਸਰਦਾਰ ਸੁਖਜਿੰਦਰ ਸਿੰਘ :** ਜੋ ਕੇਸ ਰਜਿਸਟਰ ਕੀਤਾ ....(ਵਿਘਨ)...

ਮਾਲ ਅਤੇ ਮੁੜ ਵਸੇਬਾ ਮੰਤਰੀ : ਤੁਸੀਂ ਸਪੱਸ਼ਟ ਕਰੋ ....(ਵਿਘਨ)...

**ਸਰਦਾਰ ਸੁਖਜਿੰਦਰ ਸਿੰਘ :** ਇਨ੍ਹਾਂ ਬਾਦਲਾਂ ਦੇ ਉਪਰ ਕੇਸ ਰਜਿਸਟਰ ਕੀਤੇ । ਇਨਕੁਆਇਰੀਆਂ ਹੋਈਆਂ। ਉਨ੍ਹਾਂ ਦੇ ਮੁੱਕਰ ਜਾਣ ਤੇ ਕੀ ਸਰਕਾਰ ਨੇ ਕੋਈ ਫੈਸਲਾ ਕੀਤਾ ਕਿ ਉਨ੍ਹਾਂ ਅਫਸਰਾਂ ਨੂੰ ਦੰਡ ਦੇਣਗੇ। ਦੱਸੋ ਜੀ, ਕੋਈ ਦਿੱਤਾ ਉਨ੍ਹਾਂ ਨੂੰ ਦੰਡ ਕਿ ਉਨ੍ਹਾਂ ਨੇ ਤੁਹਾਡੇ ਤੇ ਕਿਉਂ ਗਲਤ ਕੇਸ ਬਣਾਏ ? ਕਿਉਂ ਗਲਤ ਗਵਾਹ ਬਣਾਏ ਗਏ ?

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਤੁਹਾਡੀ ਸਰਕਾਰ ਨੇ, ਤੁਹਾਡੇ ਮੁੱਖ ਮੰਤਰੀ ਨੇ ਡੰਡੇ ਦੇ ਨਾਲ ਅਫਸਰਾਂ ਕੋਲੋਂ ਸਾਰਾ ਕੁਝ ਕਰਵਾਇਆ ਸੀ .....(ਵਿਘਨ)....

**ਸਰਦਾਰ ਸੁਖਜਿੰਦਰ ਸਿੰਘ :** ਕੀ ਉਨ੍ਹਾਂ ਅਫਸਰਾਂ ਨੂੰ ਕੋਈ ਸਜ਼ਾ ਦਿੱਤੀ ਗਈ .....(ਵਿਘਨ)... ਜੇਕਰ ਕੋਈ ਸਜ਼ਾ ਦਿੱਤੀ ਹੈ ਫਿਰ ਤਾਂ ਕੋਈ ਗੱਲ ਕਰੋ ....(ਵਿਘਨ).... ਤੁਸੀਂ ਗਵਾਹ ਮੁਕਰਾਏ ਹਨ, ਤੁਸੀਂ ਕੋਈ ਸਜ਼ਾ ਨਹੀਂ ਦਿੱਤੀ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਤੁਸੀਂ ਦੰਡ ਦੀ ਗੱਲ ਕਰਦੇ ਹੋ। ਦਸ ਸਾਲ ਹੋ ਗਏ ਹਨ, ਤੁਹਾਨੂੰ ਆਪੋਜ਼ੀਸ਼ਨ ਵਿੱਚ ਬੈਠਿਆਂ ਨੂੰ, ਹਾਲੇ ਵੀ ਤੁਹਾਨੂੰ

** Expunged as ordered by the Chair.

ਸਮਝ ਨਹੀਂ ਆਈ ਕਿ ਲੋਕਾਂ ਨੇ ਤੁਹਾਨੂੰ ਕਿੰਨਾ ਵੱਡਾ ਦੰਡ ਦੇ ਦਿੱਤਾ ....(ਵਿਘਨ)...

**ਮਾਨਯੋਗ ਸਪੀਕਰ :** ਦੰਡ ਤਾਂ ਕੋਰਟ ਨੇ ਦੇਣਾ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ ....(ਵਿਘਨ)....

**ਮਾਨਯੋਗ ਸਪੀਕਰ :** ਦੰਡ ਦਾ ਫੈਸਲਾ ਤਾਂ ਕੋਰਟ ਨੇ ਕਰਨਾ ਹੈ, ਕਿਸੇ ਇੰਡਵਿਜ਼ੂਅਲ ਨੇ ਤਾਂ ਕਰਨਾ ਨਹੀਂ ਹੁੰਦਾ।

**ਸਰਦਾਰ ਸੁਖਜਿੰਦਰ ਸਿੰਘ :** ਇਨ੍ਹਾਂ ਨੂੰ ਛੱਡਿਆ, ਆਈ.ਓ. ਜਿਹੜਾ ਬੈਠ ਗਿਆ, ਕੀ ਉਸ ਤੇ ਕੇਸ ਕਰਨਗੇ ? ਚਲੋ ਕੈਪਟਨ ਅਮਰਿੰਦਰ ਸਿੰਘ ਨੇ ਬਣਾਇਆ, ਉਸ ਨੂੰ ਛੱਡੋ। ਤੁਸੀਂ ਕਿਉਂ ਨਹੀਂ ਕੇਸ ਕੀਤਾ ......(ਵਿਘਨ)....

**ਸਿੱਖਿਆ ਮੰਤਰੀ :** ** ** ਨੇ ਝੂਠੇ ਕੇਸ ਬਣਾਏ। ਇੱਕ ਵੀ ਕੇਸ ਕਿਸੇ ਅਦਾਲਤ ਵਿੱਚ ਸਾਬਤ ਹੋਇਆ ਹੋਵੇ ਤਾਂ ਤੁਸੀਂ ਦੱਸੋ ..... (ਵਿਘਨ).... ਤੁਸੀਂ ਵਿੰਡੈਕਟਿਵ ਪਾਲੇਟਿਕਸ ਦੀ ਗੱਲ ਕਰਦੇ ਸੀ ....(ਵਿਘਨ).....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਵਲਟੋਹਾ ਸਾਹਿਬ ......(ਵਿਘਨ)..... ਤੁਹਾਨੂੰ ਵੀ ਟਾਈਮ ਦੇਵਾਂਗੇ। ਉਹ ਪੁਆਇੰਟ ਆਫ ਆਰਡਰ ਕਹਿ ਰਹੇ ਹਨ .....(ਵਿਘਨ).... ਹਾਂ ਜੀ, ਵਲਟੋਹਾ ਸਾਹਿਬ, ਦੱਸੋ ਜੀ ....(ਵਿਘਨ).... ਵਲਟੋਹਾ ਸਾਹਿਬ ਪੁਆਇੰਟ ਆਫ ਆਰਡਰ ਤੇ ਹਨ .....(ਵਿਘਨ)....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਜਿਹੜੇ ਅਫਸਰ ਇਨ੍ਹਾਂ ਨੇ ਵਿਜੀਲੈਂਸ ਡਿਪਾਰਟਮੈਂਟ ਵਿੱਚ ਲਗਾਏ ਸੀ, ਜਿਨ੍ਹਾਂ ਕੋਲੋਂ ਇਨ੍ਹਾਂ ਨੇ ਕੇਸ ਬਣਵਾਏ। ਉਨ੍ਹਾਂ ਨੇ ਐਵੀਡੈਂਸ ਦਿੱਤੀ ਹੈ ਔਰ ਉਥੇ ਕਿਹਾ ਕਿ ਸਾਡੇ ਕੋਲੋਂ ਸਰਕਾਰ ਨੇ ਧੱਕੇ ਦੇ ਨਾਲ ਐਵੀਡੈਂਸ ਬਣਵਾਈ ਔਰ ਉਨ੍ਹਾਂ ਨੂੰ ਕੋਰਟ ਨੇ ਅਕਿਊਜ਼ ਕੀਤਾ ਹੈ, ਇਨ੍ਹਾਂ ਦੇ ਅਫਸਰਾਂ ਤੇ ਹਾਈਕੋਰਟ ਦੇ ਵਿੱਚ ਅੱਜ ਵੀ ਕੇਸ ਚਲਦੇ ਹਨ। ਸਭ ਤੋਂ ਵੱਡੀ ਗੱਲ ਜਿਹੜੀ ਹੈ, ਇਨ੍ਹਾਂ ਦੇ ਅਫਸਰਾਂ ਨੇ, ਇਨ੍ਹਾਂ ਦੇ ਮੁੱਖ ਮੰਤਰੀ ਦੇ ਵਿਰੁੱਧ, ਇਨ੍ਹਾਂ ਦੀ ਸਰਕਾਰ ਦੇ ਵਿਰੁੱਧ ਬਿਆਨ ਦਿੱਤੇ ਹਨ, ਕੀ ਇਹ ਇਸ ਗੱਲ ਦੀ ਮੁਆਫੀ ਮੰਗਣਗੇ ? (ਸ਼ੇਮ ਸ਼ੇਮ ਦੀਆਂ ਆਵਾਜ਼ਾਂ।) .....(ਵਿਘਨ).... ਸਪੀਕਰ ਸਾਹਿਬ, ਇਹ ਪਹਿਲੀ ਸਰਕਾਰ ਸੀ, ** ** .....(ਵਿਘਨ).....

ਝੂਠੇ ਕੇਸ ਬਣਾਏ ....(ਵਿਘਨ)....

**ਮਾਨਯੋਗ ਸਪੀਕਰ :** ਰੰਧਾਵਾ ਜੀ।

**ਸਰਦਾਰ ਸੁਖਜਿੰਦਰ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਨੇ .....(ਵਿਘਨ)...

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ .....(ਵਿਘਨ)....

**ਸਰਦਾਰ ਸੁਖਜਿੰਦਰ ਸਿੰਘ :** ਇੱਕ ਮਿੰਟ ਜੀ। ਮੇਰਾ ਸੁਣ ਕੇ ਜਵਾਬ ਦੇ ਦਿਓ ....(ਵਿਘਨ)...

**ਮਾਨਯੋਗ ਸਪੀਕਰ :** ਇਹ ** ** ਲਫਜ਼ ਐਕਸਪੰਜ ਕਰ ਦੇਣਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਐਕਸਪੰਜ ਕਰਵਾਓ ਜੀ।

**ਮਾਨਯੋਗ ਸਪੀਕਰ :** ਉਹ ਮੈਂ ਐਕਸਪੰਜ ਕਰਵਾ ਦਿੱਤਾ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਇਹ ਪਤਾ ਨਹੀਂ ਹੈ ਕਿ ਕੇਸ ਕਿਵੇਂ ਬਣਾਏ ਸਨ ? ਸਾਰੇ ਅਖਬਾਰਾਂ ਦੀਆਂ ਹੈਡ ਲਾਈਨਜ਼ ਸੀ, ਸਰਕਾਰੀ ਐਮ.ਪੀ. ਵਾਲੀ ਕੋਠੀ ਦਾ ਵੀ ਨਾਪ ਕੀਤਾ ਗਿਆ ਤੇ ਉਸ ਨੂੰ ਵੀ ਵੈਲਥ ਵਿੱਚ ਪਾਇਆ ਗਿਆ। ਸੋ, ਇਹ ਤਾਂ ਤੁਹਾਡੇ ਹਾਲਾਤ ਸਨ ਤਾਂ ਹੀ ਕੋਰਟ ਨੇ ਫੈਸਲਾ ਕੀਤਾ । ਤੁਸੀਂ ਜੇ ਕੇਸ ਵੇਖੋਗੇ ਤਾਂ ਸਰਕਾਰੀ ਕੋਠੀ ਦਾ ਇਹ ਨਾਪ ਲੈ ਰਹੇ ਸਨ, ਕਿੰਨੀ ਐਮਬੈਜਲਮੈਂਟ ਹੈ। ਕੀ ਹੁਣ ਉਹ ਸਰਕਾਰੀ ਕੋਠੀ ਬਾਦਲ ਸਾਹਿਬ ਦੀ ਹੈ ? ਕੀ ਇਹ ਹੁਣ ਬਾਦਲ ਪਰਿਵਾਰ ਕੋਲ ਹੈ ? ਸੋ, ਇਹ ਤਾਂ ਤੁਹਾਡੇ ਹਾਲਾਤ ਸੀ, ਇੰਨੇ ਡੈਸਪੈਰੇਟ ਸੀ ਤਾਂ ਹੀ ਕੋਰਟ ਨੇ ਫੈਸਲਾ ਦਿੱਤਾ ਹੈ।

**ਸਰਦਾਰ ਸੁਖਜਿੰਦਰ ਸਿੰਘ :** ਤੁਸੀਂ ਮੇਰਾ ਜਵਾਬ ਦੇ ਦੇਣਾ ।

**ਸਿੰਚਾਈ ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਂ ਜੀ, ਰੰਧਾਵਾ ਜੀ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੂੰ ਬੋਲਣਾ ਬੰਦ ਤਾਂ ਕਰਵਾ ਦਿਉ।

---

** Expunged as ordered by the Chair.

**ਸਿੰਚਾਈ ਮੰਤਰੀ :** ** **

(ਵਿਘਨ ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਬੈਠੋ, No Point of Order.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇਨ੍ਹਾਂ ਨੇ ਖਿਡੌਣਿਆਂ ਦੀ ਗੱਲ ਕੀਤੀ ਹੈ, ਇਹ ਪੁਲਿਸ ਨੇ ਬੜੀ ਮਾੜੀ ਗੱਲ ਕੀਤੀ ਹੈ । (ਵਿਘਨ ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** ** (ਵਿਘਨ ਸ਼ੋਰ)

**Mr. Speaker :** Please sit down. ਹਾਂ ਜੀ, ਰੰਧਾਵਾ ਜੀ। ਪਲੀਜ਼, ਤੁਸੀਂ ਕੰਟੀਨਿਊ ਕਰੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ** ** (ਵਿਘਨ ਸ਼ੋਰ)

**Mr. Speaker :** Not to be recorded.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਮੈਂ ਕਿਹਾ, ਰੰਧਾਵਾ ਜੀ, ਰਿਕਾਰਡ ਤੇ ਨਹੀਂ ਆ ਰਿਹਾ ।

**ਸਰਦਾਰ ਸੁਖਜਿੰਦਰ ਸਿੰਘ :** ** ** ...(ਵਿਘਨ ਸ਼ੋਰ) ਇਹ ਤਾਂ ਕਮਾਲ ਹੋ ਗਈ ।

**ਮਾਨਯੋਗ ਸਪੀਕਰ :** ਰੰਧਾਵਾ ਜੀ, ਰਿਕਾਰਡ ਨਹੀਂ ਹੋ ਰਿਹਾ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਇੱਕ ਕਲੈਰੀਫਿਕੇਸ਼ਨ ਦੇ ਦਿਉ ** ** ਤੁਸੀਂ ਕੀ ਚਾਹੁੰਦੇ ਹੋ ?

**ਸਰਦਾਰ ਸੁਖਜਿੰਦਰ ਸਿੰਘ :** ਅਸੀਂ ਚਾਹੁੰਦੇ ਹਾਂ ਕਿ ਜੇ ਤੁਹਾਡੇ ਖਿਲਾਫ ਕੋਈ ਗਲਤ ਕੇਸ ਬਣੇ ਹਨ ਤਾਂ ਤੁਸੀਂ ਉਨ੍ਹਾਂ ਦੇ ਅਗੇਂਸਟ ਕਿਉਂ

** Expunged as ordered by the Chair.

ਨਹੀਂ ਗਏ, ਕੀ ਤੁਸੀਂ ਉਨ੍ਹਾਂ ਅਫਸਰਾਂ ਨੂੰ ਕੋਈ ਦੰਡ ਨਹੀਂ ਦਿੱਤਾ... (ਵਿਘਨ ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਕੋਰਟ ਵਿਚ ਫੈਸਲਾ ਹੋ ਗਿਆ ** **

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਹ ਟਾਈਮ ਖਰਾਬ ਕਰ ਰਹੇ ਹਨ...

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਕੀ ਗੱਲ ਹੈ (ਵਿਘਨ ਸ਼ੋਰ) ਇਹ ਕੋਈ ਤਰੀਕਾ ਹੈ? ਮੈਂ ਕਹਿਣਾ ਚਾਹੁੰਦਾ ਹਾਂ.. (ਵਿਘਨ ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਹ ਤਾਂ ਟਾਈਮ ਖਰਾਬ ਕਰ ਰਹੇ ਹਨ.. (ਵਿਘਨ ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ** **

**Mr. Speaker** : This is not relevant of the proceedings. Nothing should be recorded. ਮੈਂ ਕਿਹਾ ਜੀ ਕਿ ਤੁਹਾਡਾ ਵੀ ਰਿਕਾਰਡ ਨਹੀਂ ਹੋ ਰਿਹਾ, ਇਨ੍ਹਾਂ ਦਾ ਵੀ ਰਿਕਾਰਡ ਨਹੀਂ ਹੋ ਰਿਹਾ । ਕੋਈ ਰਿਕਾਰਡ ਨਹੀਂ ਹੋ ਰਿਹਾ, ਰੰਧਾਵਾ ਜੀ ਤੁਹਾਡਾ ਵੀ ਰਿਕਾਰਡ ਨਹੀਂ ਹੋ ਰਿਹਾ, ਚੰਨੀ ਜੀ ਬੈਠ ਜਾਉ । You are wasting your time.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਗੱਲ ਕੀਤੀ ਹੈ, ਮੈਂ ਅੱਜ ਵੀ ਉਸ ਆਪਣੇ ਸਟੈਂਡ ਉਤੇ ਕਾਇਮ ਹਾਂ । ਜਿਹੜੇ ਅਫਸਰ ਆਈ.ਓ. ਬਣੇ ਸਨ, ਜੇ ਉਹ ਪਿੱਛੇ ਹਨ, ਜੇ ਉਨ੍ਹਾਂ ਨੇ ਗਲਤ ਕੰਮ ਕੀਤਾ ਹੈ, ਗਲਤ ਗੱਲਾਂ ਕੀਤੀਆਂ ਹਨ, ਉਨ੍ਹਾਂ ਨੂੰ ਸਜ਼ਾ ਦਿਉ ਜਾਂ ਜਿਨ੍ਹਾਂ ਨੇ ਉਨ੍ਹਾਂ ਕੋਲੋਂ ਕਰਵਾਇਆ, ਉਨ੍ਹਾਂ ਉਤੇ ਦੁਬਾਰਾ ਕੇਸ ਰਜਿਸਟਰ ਕੀਤੇ ਜਾਣ। ਹੁਣ ਮਜੀਠੀਆ ਸਾਹਿਬ ਬੋਲਿਉ ਨਾ, ਬੈਠ ਜਾਉ, ਤੁਹਾਨੂੰ ਆਦਤ ਹੈ ਬਿਨਾਂ ਮਤਲਬ ਤੋਂ ਦੂਸਰੇ ਪਾਸੇ ਨੂੰ ਲੈ ਕੇ ਗੱਲ ਕਰਨ ਦੀ । ਇੱਥੇ ਹੀ ਇਸ ਹਾਊਸ

---

** Expunged as ordered by the Chair.

ਵਿੱਚ ਸਾਲ 2002-03 ਵਿੱਚ ਜਿਸ ਵੇਲੇ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਸੀ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਇੱਕ ਸਪੀਚ ਦਿੱਤੀ ਸੀ । ਉਨ੍ਹਾਂ ਨੇ ਤੁਹਾਡੇ ਅਫਸਰਾਂ ਦੀ ਕੋਈ ਗੱਲ ਕੀਤੀ ਜਿਹੜੇ ਮੁਕਰ ਗਏ ਹਨ..

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਕੀ ਤੁਸੀਂ ਆਪਣੇ ਮੈਂਬਰ ਦੇ ਖਿਲਾਫ ਹੀ ਪੁਆਇੰਟ ਆਫ ਆਰਡਰ ਲੈਣ ਲੱਗੇ ਹੋ? ਹਾਂ ਜੀ, ਦੱਸੋ।

**ਸਰਦਾਰ ਲਾਲ ਸਿੰਘ :** ** **

**Mr. Speaker :** No point of order. (interruptions) This is no Point of Order. (ਮਾਲ ਮੰਤਰੀ ਵੱਲੋਂ ਵਿਘਨ, ਸ਼ੋਰ) Nothing should be recorded.

**ਸਰਦਾਰ ਸੁਖਜਿੰਦਰ ਸਿੰਘ :** ** **

**Mr. Speaker :** ** ** is not present. His name should be expunged.

**ਸਰਦਾਰ ਸੁਖਜਿੰਦਰ ਸਿੰਘ :** ਜਿਹੜਾ ਬਿਕਰਮ ਸਿੰਘ ਮਜੀਠੀਆ ਨੇ ਮੇਰੇ ਖਿਲਾਫ਼ ਕਿਹਾ ਹੈ ਜੇਕਰ ਉਹ ਸਿੱਧ ਹੋ ਜਾਵੇ ਤਾਂ ਮੈਂ ਪਾਲੀਟਿਕਸ ਵੀ ਛੱਡਾਂਗਾ, ਮੈਂ ਐਮ.ਐਲ.ਏ. ਸ਼ਿਪ ਵੀ ਛੱਡਾਂਗਾ । ਜੇਕਰ ਅਜਿਹਾ ਨਹੀਂ ਹੁੰਦਾ ਤਾਂ ਇਹ ਛੱਡੇ।

**ਮਾਲ ਅਤੇ ਮੁੜ ਵਸੇਬਾ ਮੰਤਰੀ :** 2017 ਵਿੱਚ ਤਾਂ ਛੱਡਣੀ ਹੀ ਪੈ ਜਾਣੀ ਹੈ।

**ਸਰਦਾਰ ਸੁਖਜਿੰਦਰ ਸਿੰਘ :** ਮੈਂ ਨਹੀਂ ਛੱਡਾਂਗਾ। ** ** ਸਪੀਕਰ ਸਾਹਿਬ, ਜੇਕਰ ਅਸੀਂ ਇਸ ਨੂੰ ਪਵਿੱਤਰ ਸਦਨ ਕਹਿੰਦੇ ਹਾਂ ਤਾਂ ਇਸ ਗੱਲ ਦਾ ਫੈਸਲਾ ਕੀਤਾ ਜਾਵੇ ਅਤੇ ਜਿਹੜਾ ਬਿਕਰਮ ਮਜੀਠੀਏ ਨੇ ਮੇਰੇ ਤੇ ਇਲਜ਼ਾਮ ਲਗਾਇਆ ਹੈ, ਇਹ ਇਸ ਵਾਸਤੇ ਮੇਰੇ ਤੋਂ ਮਾਫੀ ਮੰਗੇ।

**ਮਾਨਯੋਗ ਸਪੀਕਰ :** ਉਹ ਕੁਝ ਵੀ ਰਿਕਾਰਡ ਨਹੀਂ ਹੋਇਆ ਹੈ।

---

** Expunged as ordered by the Chair.

ਤੁਸੀਂ ਆਪਣੀ ਗੱਲ ਅੱਗੇ ਕੰਟੀਨਿਊ ਕਰੋ। (ਵਿਘਨ) (ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਬਿਲਕੁਲ ਗੱਲ ਬਣੀ ਹੈ।

**Mr. Speaker :** Randhawa ji, you can only quote, not read. ਤੁਸੀਂ ਕਿਸੇ ਖਬਰ ਨੂੰ ਕੋਟ ਕਰ ਸਕਦੇ ਹੋ ਪਰ ਰੀਡ ਨਹੀਂ ਕਰ ਸਕਦੇ।

**ਸਰਦਾਰ ਸੁਖਜਿੰਦਰ ਸਿੰਘ :** ਅਕਾਲੀ ਸਰਕਾਰ ਨੇ ਕਿਹਾ ਸੀ ਕਿ ਜਿਹੜੇ ਮਾੜੇ ਅਫ਼ਸਰ ਹਨ, ਉਨ੍ਹਾਂ ਨੂੰ ਬਖਸ਼ਾਂਗੇ ਨਹੀਂ ਪਰ ਜਿਹੜੀਆਂ ਇਹ ਗੱਲਾਂ ਕਰਦੇ ਹਨ...(ਵਿਘਨ, ਸ਼ੋਰ) ਬਾਦਲ ਸਾਹਿਬ ਨੇ ਇਸੇ ਹਾਊਸ ਵਿੱਚ 2002-03 ਵਿੱਚ ਕਿਹਾ ਸੀ ਕਿ ਜਿਹੜੇ ਮਾੜੇ ਅਫ਼ਸਰ ਹਨ, ਉਨ੍ਹਾਂ ਨੂੰ ਬਖਸ਼ੋ ਨਾ ਅਤੇ ਜਿਹੜੇ ਚੰਗੇ ਹਨ, ਉਨ੍ਹਾਂ ਨੂੰ ਸ਼ਾਬਾਸ਼ ਦਿਓ। ਅੱਜ ਆਪ ਹੀ ਇਹ ਉਸ ਗੱਲ ਤੋਂ ਦੌੜ ਗਏ ਹਨ। ਜਿਹੜੇ ਮਾੜੇ ਹਨ, ਉਨ੍ਹਾਂ ਨੂੰ ਇਹ ਸ਼ਾਬਾਸ਼ੀ ਦੇ ਰਹੇ ਹਨ ਅਤੇ ਜਿਹੜੇ ਚੰਗੇ ਹਨ, ਉਨ੍ਹਾਂ ਨੂੰ ਪਿੱਛੇ ਸੁੱਟ ਰਹੇ ਹਨ। ਅੱਜ ਪੰਜਾਬ ਵਿੱਚ ਭ੍ਰਿਸ਼ਟਾਚਾਰ ਜੇਕਰ ਹੋ ਰਿਹਾ ਹੈ ਤਾਂ ਇਹ ਸਰਕਾਰ ਕਰ ਰਹੀ ਹੈ। ਪੰਜਾਬ ਵਿੱਚ ਜੇਕਰ ਨਸ਼ਾ ਵਿਕ ਰਿਹਾ ਹੈ ਤਾਂ ਇਨ੍ਹਾਂ ਦੀ ਰਹਿਨੁਮਾਈ ਵਿੱਚ ਵਿਕ ਰਿਹਾ ਹੈ । ਜੇ ਪਾਕਿਸਤਾਨ ਤੋਂ ਕੋਈ ਆਉਂਦਾ ਹੈ ਤਾਂ ਕੋਈ ਪੁਲੀਟੀਕਲ ਬੰਦਾ ਲੈ ਕੇ ਆਉਂਦਾ ਹੈ। ਨਸ਼ੇ ਦੀ ਖੇਪ ਆਉਣੀ ਸੀ ਪਰ ਸਮਾਨ ਉਥੇ ਕੋਈ ਹੋਰ ਆ ਗਿਆ । ਉਨ੍ਹਾਂ ਨੇ ਚੁੱਕ ਕੇ ਪਠਾਨਕੋਟ ਭੇਜ ਦਿੱਤਾ, ਉਹ ਵੀ ਇਨ੍ਹਾਂ ਸਾਰਿਆਂ ਨੂੰ ਪਤਾ ਹੈ।(ਵਿਘਨ, ਸ਼ੋਰ) ਇਸ ਦਾ ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ। ਜੇ ਜ਼ਮੀਰ ਦੀ ਗੱਲ ਕਰੀਏ ਤਾਂ ਇਕ ਪਾਸੇ ਇਹ ਐਲਾਨ ਕਰਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੋਵੇ ਗਾ ਅਤੇ ** ** ਇਨ੍ਹਾਂ ਦੀ ਬੀ.ਜੇ.ਪੀ. ਦੇ ਪ੍ਰੈਜ਼ੀਡੈਂਟ ਦਾ ਪੀ.ਏ. ਵੀ ਨਸ਼ਿਆਂ ਦੇ ਕੇਸ ਵਿੱਚ ਫਸਿਆ ਹੋਇਆ ਹੈ। ਤੁਸੀਂ ਕੀ ਗੱਲਾਂ ਕਰਦੇ ਹੋ?

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਵਲਟੋਹਾ ਜੀ ਨੂੰ ਪੁਆਇੰਟ ਆਫ਼ ਆਰਡਰ ਲੈ ਲੈਣ ਦਿਓ। ਸੁਣ ਲੈਣ ਦਿਓ, ਉਹ ਕੀ ਕਹਿਣਾ ਚਾਹੁੰਦੇ ਹਨ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ

** Expunged as ordered by the Chair.

[ ਮਾਨਯੋਗ ਸਪੀਕਰ ]

ਇਨ੍ਹਾਂ ਨੇ ਜਦੋਂ ਆਪਣੀ ਗੱਲ ਸਟਾਰਟ ਕੀਤੀ ਸੀ ਤਾਂ ਕਿਹਾ ਸੀ ਕਿ ਅੱਜ ਪੰਜਾਬ ਦੇ ਲੋਕ ਪਾਲੀਟੀਸ਼ਨਜ਼ ਨੂੰ ਤਖੱਲਸ ਦੇ ਰਹੇ ਹਨ, ਪਤਾ ਨਹੀਂ ਕਿਹੜੇ ਕਿਹੜੇ ਤਖੱਲਸ ਦੇ ਕੇ ਕਿਹਾ ਕਿ ਲੋਕ ਅਜਿਹਾ ਕਹਿ ਰਹੇ ਹਨ। ਹੈਰਾਨੀ ਦੀ ਗੱਲ ਹੈ ਕਿ ਵਾਰ ਵਾਰ ਕਾਂਗਰਸ ਵੱਲੋਂ ਇਹ ਗੱਲ ਕਹਿਣਾ ਕਿ ਜਿਹੜਾ ਨਸ਼ੇ ਦਾ ਕਾਰੋਬਾਰ ਹੈ, ਇਸ ਦੀ ਸਰਪ੍ਰਸਤੀ ਜਿਹੜੇ ਬੈਠੇ ਲੋਕ ਹਨ, ਇਹ ਕਰ ਰਹੇ ਹਨ...(ਵਿਘਨ, ਸ਼ੋਰ) ਅਤੇ ਦੂਸਰੀ ਗੱਲ ਇਹ ਵਾਰ ਵਾਰ ਕੁਰੱਪਸ਼ਨ ਦੇ ਚਾਰਜ਼ਿਜ਼ ਲਗਾਉਂਦੇ ਹਨ, ਕਿਸੇ ਥਾਂ ਤੇ ਵੀ ਇਨ੍ਹਾਂ ਨੇ ਪਰੂਵ ਕੀਤਾ ? ਜਿਥੋਂ ਤੱਕ ਨਸ਼ੇ ਦੀਆਂ ਗੱਲਾਂ ਕਰਦੇ ਹਨ.)( ਵਿਘਨ)..ਪੰਜਾਬ ਦੀ ਰਾਜਨੀਤੀ ਨੂੰ ਜੇ ਕਿਸੇ ਨੇ ਬਦਨਾਮ ਕੀਤਾ ਹੈ, ਇਨ੍ਹਾਂ ਲੋਕਾਂ ਨੇ ਕੀਤਾ ਹੈ। (ਵਿਘਨ)(ਸ਼ੋਰ) ਮੈਂ ਕੱਲ੍ਹ ਵੀ ਗੱਲ ਕੀਤੀ ਸੀ ਕਿ ਵਲਟੋਹਾ ਹਲਕੇ ਵਿੱਚ ਇਨ੍ਹਾਂ ਨੇ ...... (ਵਿਘਨ)(ਸ਼ੋਰ) ਇਨ੍ਹਾਂ ਕੋਲ ਕੀ ਸਬੂਤ ਹੈ?

**ਮਾਨਯੋਗ ਸਪੀਕਰ :** ਉਹ ਮੈਂ ਐਕਸਪੰਜ ਕਰਵਾ ਦਿੱਤਾ ਸੀ। ਉਸ ਵੇਲੇ ਵੀ ਐਕਸਪੰਜ ਕਰਵਾ ਦਿੱਤਾ ਸੀ। (ਵਿਘਨ)(ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, (ਵਿਘਨ)(ਸ਼ੋਰ) ਅੱਜ ਜੇ ਪੰਜਾਬ ਦੀ ਗੱਲ ਕਰਦੇ ਹਨ, ਪਹਿਲਾਂ ਪੰਜਾਬ ਦੀ ਬਿਹਾਰ ਨਾਲ ਤੁਲਨਾ ਕੀਤੀ ਜਾਂਦੀ ਸੀ। ਅੱਜ ਪੰਜਾਬ ਦੀ ਜੋ ਤੁਲਨਾ ਕੀਤੀ ਜਾਂਦੀ ਹੈ ** ** (ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ , ਮੇਰੀ ਬੇਨਤੀ ਹੈ ਕਿ....

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮਜੀਠੀਆ ਸਾਹਿਬ ਨੂੰ ਕੀ ਤਕਲੀਫ ਹੈ ਜੇ ਮੈਂ ਨਸ਼ੇ ਦੀ ਗੱਲ ਕਰਦਾ ਹਾਂ? ਤੁਹਾਨੂੰ ਦੋਵਾਂ ਨੂੰ ਕੀ ਤਕਲੀਫ ਆ ਗਈ ਹੈ?

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਦੋਵਾਂ ਨੂੰ ਸ਼ਾਂਤ ਕਰਵਾ ਰਿਹਾ ਹਾਂ। ਮੈਂ ਤਾਂ ਤ੍ਰਿਪਤ ਬਾਜਵਾ ਜੀ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਪਿਆਰ ਦੇ ਕੇ ਗਲਵੱਕੜੀ ਵਿੱਚ ਲੈਣ। (ਵਿਘਨ)

**Mr. Speaker :** Please sit down now. (Interruptions)

---

** Expunged as ordered by the Chair.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸੁੱਖੀ ਰੰਧਾਵਾ ਤਾੜੀਆਂ ਮਾਰ ਰਿਹਾ ਹੈ...(ਵਿਘਨ) (ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਕਿਸੇ ਨੇ ਅਜਿਹਾ ਕੀਤਾ, ਉਸ ਤੇ ਪਰਚਾ ਦਰਜ ਕਰੋ। ਸਪੀਕਰ ਸਾਹਿਬ, ਬਾਦਲ ਸਾਹਿਬ ਇਸ ਸਮੇਂ ਬੈਠੇ ਨਹੀਂ ਹਨ। ਮੋਦੀ ਸਾਹਿਬ ਨਾਲ ਇਨ੍ਹਾਂ ਦੀ ਭਾਈਵਾਲੀ ਹੈ। ਮੋਦੀ ਸਾਹਿਬ ਨੇ ਚੰਗੇ ਦਿਨਾਂ ਦੀ ਗੱਲ ਕੀਤੀ ਹੈ ਪਰ ਕਿੰਨੇ ਮਾੜੇ ਦਿਨ ਚੱਲ ਰਹੇ ਹਨ। ਬਠਿੰਡੇ ਦੀ ਰੈਲੀ ਵਿੱਚ ਉਨ੍ਹਾਂ ਸਵਾਮੀਨਾਥਨ ਰਿਪੋਰਟ ਦੀ ਗੱਲ ਕੀਤੀ ਅਤੇ ਇਸ ਰਿਪੋਰਟ ਨੂੰ ਲਾਗੂ ਕਰਨ ਦੀ ਗੱਲ ਕੀਤੀ। ਸੁਪਰੀਮ ਕੋਰਟ ਵਿੱਚ ਉਸੇ ਹੀ ਮੋਦੀ ਸਰਕਾਰ ਨੇ ਇਸ ਰਿਪੋਰਟ ਨੂੰ ਨਾ ਲਾਗੂ ਕਰਨ ਦੀ ਗੱਲ ਆਪ ਤਕਸੀਮ ਕੀਤੀ। ਜੇ ਐਸ.ਵਾਈ.ਐਲ. ਦੀ ਗੱਲ ਕਰੀਏ ਕਿ ਉਸ ਵਿੱਚ ਪੰਜਾਬ, ਹਰਿਆਣਾ, ਦਿੱਲੀ, ਰਾਜਸਥਾਨ ਆਉਂਦੇ ਹਨ। ਅੱਜ ਇਥੇ ਇਕ ਪਾਰਟੀ ਤੁਰੀ ਫਿਰਦੀ ਹੈ ਜਿਹੜੀ ਪੰਜਾਬ ਦੇ ਪਾਣੀਆਂ ਦੀ ਗੱਲ ਕਰਦੀ ਹੈ। ਸਭ ਤੋਂ ਪਹਿਲਾਂ ਮੈਂ ਉਸ ਪਾਰਟੀ ਦੇ ਲੀਡਰਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਸੁਪਰੀਮ ਕੋਰਟ ਵਿੱਚ ਜਾ ਕੇ ਦਿੱਲੀ ਦੇ ਪਾਣੀਆਂ ਦਾ ਜੋ ਹਿੱਸਾ ਮੰਗਦੇ ਹਨ, ਉਸ ਨੂੰ ਵਾਪਸ ਲਵੋਗੇ। (ਵਿਘਨ)(ਸ਼ੋਰ)

**Mr. Speaker :** Silence please.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਵੋਟਾਂ ਲੈਣ ਲਈ ਪੰਜਾਬ ਵਿੱਚ ਇਹੋ ਜਿਹੀ ਰਾਜਨੀਤੀ ਸਾਨੂੰ ਨਹੀਂ ਚਲਾਉਣੀ ਚਾਹੀਦੀ। ਠੀਕ ਹੈ ਜਿਹੜੀ ਪੰਜਾਬ ਵਿੱਚ ਐਸ.ਵਾਈ.ਐਲ. ਨਹਿਰ ਦੀ ਗੱਲ ਚੱਲੀ। ਮੈਂ ਪਰਕਾਸ਼ ਸਿੰਘ ਬਾਦਲ ਹੋਰਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਇਹ ਮੁੱਖ ਮੰਤਰੀ ਸੀ, ਉਸ ਵੇਲੇ ਇਨ੍ਹਾਂ ਨੇ ਜ਼ਮੀਨ ਐਕਵਾਇਰ ਕੀਤੀ ਕਿ ਨਹੀਂ ਕੀਤੀ?

(**ਟਰੇਜ਼ਰੀ ਬੈਂਚਿਜ਼ ਵਲੋਂ ਅਵਾਜ਼ਾਂ:** ਨਹੀਂ ਕੀਤੀ।)

ਬਿਲਕੁਲ ਹੋਈ ਹੈ, ਬਿਲਕੁਲ ਹੋਈ ਹੈ। ਆਪਣਾ ਉਹ ਉਸ ਸਮੇਂ ਦਾ ਰਿਕਾਰਡ ਕੱਢੋ। ਉਸ ਤੋਂ ਬਾਅਦ ਜਦੋਂ ਬਰਨਾਲਾ ਸਰਕਾਰ ਬਣੀ ਤਾਂ ....

---

** Expunged as ordered by the Chair.

(ਵਿਘਨ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ (ਅਖਬਾਰ ਲਹਿਰਾਉਂਦੇ ਹੋਏ।) (ਵਿਘਨ)(ਸ਼ੋਰ)

**Mr. Speaker :** Do not show the papers.

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਜਦੋਂ ਬਰਨਾਲਾ ਸਰਕਾਰ ਬਣੀ, ਉਦੋਂ ਇਹ ਐਸ.ਵਾਈ.ਐਲ. ਨਹਿਰ ਦਾ ਕੰਮ ਸਟਾਰਟ ਹੋਇਆ। ਉਦੋਂ ਕਿਉਂ ਉਹ ਬਾਹਰ ਨਹੀਂ ਆਏ? (ਸ਼ੋਰ) (ਆਪੋਜ਼ੀਸ਼ਨ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

ਦੇਖੋ, ਕਿਹਾ ਜਾਂਦਾ ਹੈ ਕਿ ਸਭ ਤੋਂ ਖਤਰਨਾਕ ਹੁੰਦਾ ਹੈ ਸਾਡੇ ਸੁਪਨਿਆਂ ਦਾ ਮਰ ਜਾਣਾ। ਇਸ ਸਰਕਾਰ ਨੇ ਲੋਕਾਂ ਦੇ ਸੁਪਨੇ ਮਾਰ ਦਿੱਤੇ ਹਨ। ਉਨ੍ਹਾਂ ਸਾਲਾਂ ਵਿੱਚ ਇੰਨਾ ਧੱਕਾ ਕੀਤਾ ਹੈ ਕਿ ਇਨ੍ਹਾਂ ਨੇ ਲੋਕਾਂ ਦੇ ਸੁਪਨੇ ਖਤਮ ਕਰ ਦਿੱਤੇ ਹਨ। (ਵਿਘਨ) ਇਨ੍ਹਾਂ ਤੋਂ ਕਿਸਾਨ ਅਤੇ ਮਜ਼ਦੂਰ ਤੰਗ ਹਨ। ਮੈਂ ਇੱਕ ਗੱਲ ਕਰਨੀ ਚਾਹੁੰਦਾ ਹਾਂ ਕਿ ਕਹਾਵਤ ਹੈ ਕਿ ਜਿਥੋਂ ਦਾ ਰਾਜਾ ਵਪਾਰੀ, ਉਥੋਂ ਦੀ ਜਨਤਾ ਭਿਖਾਰੀ। ਇਹ ਕਹਾਵਤ ਇਸ ਸਰਕਾਰ ਤੇ ਬਿਲਕੁਲ ਢੁੱਕਦੀ ਹੈ।

**ਮਾਨਯੋਗ ਸਪੀਕਰ :** ਰੰਧਾਵਾ ਸਾਹਿਬ, ਤੁਹਾਡੇ 10 ਮਿੰਟ ਸੀ। ਅੱਧਾ ਘੰਟਾ ਹੋ ਗਿਆ ਹੈ। ਤੁਹਾਡੇ ਆਪਣੇ ਬੰਦਿਆਂ ਨਾਲ ਟਾਈਮ ਦੀ ਐਡਜਸਟਮੈਂਟ ਕਰ ਲਵੋ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, 20 ਮਿੰਟ ਤਾਂ ਇਨ੍ਹਾਂ ਨੇ ਹੀ ਲੈ ਲਏ ਹਨ ਜੀ। ਸਰਕਾਰੀ ਵਿਭਾਗਾਂ ਦੀ ਠੇਕੇਦਾਰੀ, ਸ਼ਰਾਬ ਦੀ ਠੇਕੇ ਦਾਰੀ, ਰੇਤਾ, ਬੱਸਾਂ ਆਦਿ ਅਤੇ ਇਥੋਂ ਤੱਕ ਕਿ ਲੋਟੂ ਟੋਲਾ ਇਨ੍ਹਾਂ ਨੇ ਲਾ ਕੇ ਬੇੜਾ ਗਰਕ ਕਰ ਦਿੱਤਾ ਹੈ। ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਨਹੀਂ ਹੈ। ** **

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦੇਣਾ ਜੀ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਆਪਣਾ ਭਾਸ਼ਣ

** Expunged as ordered by the Chair.

ਖਤਮ ਕਰਨ ਲੱਗਿਆਂ ਇੱਕ ਗੱਲ ਜ਼ਰੂਰ ਕਹਾਂਗਾ ਕਿ ਮਹਾਂਭਾਰਤ ਵਿੱਚ ਧ੍ਰਿਤਰਾਸ਼ਟਰ ਇਕ ਅਜਿਹਾ ਪਾਤਰ ਸੀ ਜਿਸ ਨੇ ਅਨਿਆਂ ਨੂੰ ਰੋਕਣ ਦੀ ਕੋਸ਼ਿਸ਼ ਨਹੀਂ ਕੀਤੀ। ਉਸ ਨੇ ਆਪਣੀਆਂ ਅੱਖਾਂ ਤੇ ਪੱਟੀ ਬੰਨ ਲਈ ਅਤੇ ਇਸੇ ਤਰ੍ਹਾਂ ਹੀ ਪੰਜਾਬ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਆਪਣੀਆਂ ਅੱਖਾਂ ਤੇ ਪੱਟੀ ਬੰਨੀ ਹੈ। (ਵਿਘਨ)(ਸ਼ੋਰ) ਮੈਂ ਇਸ ਮਤੇ ਦਾ ਵਿਰੋਧ ਕਰਦਾ ਹਾਂ ਅਤੇ ਕੰਡੈਮ ਕਰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਵਲਟੋਹਾ ਸਾਹਿਬ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਦੇ ਧੰਨਵਾਦ ਦੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ :** ਤੁਹਾਡੇ ਕੋਲ ਕੇਵਲ 10 ਮਿੰਟ ਹਨ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ :** ਜੋ ਗਵਰਨਰ ਸਾਹਿਬ ਨੇ ਪੰਜਾਬ ਦੀ ਤਸਵੀਰ ਪੇਸ਼ ਕੀਤੀ ਹੈ, ਚਾਹੇ ਪੰਜਾਬ ਦੀ ਡਿਵੈਲਪਮੈਂਟ ਦੀ ਗੱਲ ਹੈ, ਚਾਹੇ ਪੰਜਾਬ ਸਰਕਾਰ ਦੀਆਂ ਨੀਤੀਆਂ ਦੀ ਗੱਲ ਹੈ ਅਤੇ ਚਾਹੇ ਪੰਜਾਬ ਦੀ ਰਾਜਨੀਤੀ ਦੀ ਗੱਲ ਕੀਤੀ ਹੋਵੇ। (ਵਿਘਨ..ਸ਼ੋਰ)

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਨਹੀਂ ਜੀ, ਹਾਲੇ ਤਾਂ ਉਨ੍ਹਾਂ ਨੇ ਬੋਲਣਾ ਸ਼ੁਰੂ ਵੀ ਨਹੀਂ ਕੀਤਾ। Please sit down. (ਵਿਘਨ..ਸ਼ੋਰ) ਤੁਸੀਂ ਕਿਸੇ ਬੰਦੇ ਨੂੰ ਬੋਲਣ ਤੋਂ ਰੋਕ ਨਹੀਂ ਸਕਦੇ। ਤਰਲੋਚਨ ਸਿੰਘ ਜੀ, Please sit down. ਤੁਸੀਂ ਸਮਾਂ ਵੇਸਟ ਕਰ ਰਹੇ ਹੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**ਮਾਨਯੋਗ ਸਪੀਕਰ :** ਨਹੀਂ ਜੀ, ਨਾਗਰਾ ਜੀ, ਪਲੀਜ਼ ਬੈਠ ਜਾਓ। That will not go on record, Nothing should be recorded.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :**

---

** Expunged as ordered by the Chair.

ਸਪੀਕਰ ਸਾਹਿਬ, ਮੈਂ ਪਿਛਲੇ 9 ਸਾਲਾਂ ਤੋਂ ਸੁਣਦਾ ਆ ਰਿਹਾ ਹਾਂ। (ਵਿਘਨ..ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**ਮਾਨਯੋਗ ਸਪੀਕਰ :** ਚੰਨੀ ਜੀ, ਇਨ੍ਹਾਂ ਨੂੰ ਬਿਠਾਓ। Please sit down. ਮੈਂ ਕਹਿ ਰਿਹਾ ਹਾਂ ਕਿ ਬੈਠ ਜਾਓ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ** **

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਝੂਠ ਬਰਦਾਸ਼ਤ ਨਹੀਂ ਕਰਾਂਗਾ। ਹੱਦ ਹੋ ਗਈ ਹੈ। ਤੁਸੀਂ ਮੈਨੂੰ ਸੁਣ ਤਾਂ ਲਓ। (ਵਿਘਨ..ਸ਼ੋਰ)

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ ਸਰਦਾਰ ਵਿਰਸਾ ਸਿੰਘ ਵਲਟੋਹਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿੱਚ ਬਹਿਸ ਰਹੇ ਸਨ।)

**ਮਾਨਯੋਗ ਸਪੀਕਰ :** ਵਲਟੋਹਾ ਜੀ, ਤੁਸੀਂ ਆਪਣਾ ਸਮਾਂ ਵੇਸਟ ਕਰ ਰਹੇ ਹੋ। ਮੈਂ ਤੁਹਾਨੂੰ 10 ਮਿੰਟ ਦਿੱਤੇ ਹਨ। ਤੁਸੀਂ ਆਪਣਾ ਟਾਈਮ ਵੇਸਟ ਨਾ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਕਰ ਰਿਹਾ ਹਾਂ ਕਿ ਸਾਡੀ ਸਰਕਾਰ ਦੀਆਂ ਨੀਤੀਆਂ, ਮੌਜੂਦਾ ਸਰਕਾਰ ਦੀ ਕਾਰਗੁਜ਼ਾਰੀ.... (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਮੈਂ ਦੋਵੇਂ ਪਾਰਟੀਆਂ ਨੂੰ ਬੇਨਤੀ ਕਰਦਾ ਹਾਂ ਕਿ ਪਲੀਜ਼ ਸੁਣ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਸਾਨੂੰ ਵਲਟੋਹਾ ਸਾਹਿਬ ਬਹੁਤ ਡਿਸਟਰਬ ਕਰਦੇ ਹਨ। ਅਸੀਂ ਉਨ੍ਹਾਂ ਨੂੰ ਤਾਂ ਬੋਲਣ ਦਿਆਂਗੇ। ਪਹਿਲਾਂ ਫੈਸਲਾ ਕਰ ਲਓ ਕਿ ਜਦ ਉਹ ਬੋਲਣ ਤਾਂ ਅਸੀਂ ਨਹੀਂ ਬੋਲਦੇ ਅਤੇ ਜਦੋਂ ਅਸੀਂ ਬੋਲਾਂਗੇ ਤਾਂ ਉਹ ਨਾ ਬੋਲਣ।

** Expunged as ordered by the Chair.

ਸਾਡਾ ਬੰਦਾ ਜੋ ਮਰਜ਼ੀ ਬੋਲੇ, ਇਹ ਸਾਨੂੰ ਡਿਸਟਰਬ ਨਾ ਕਰਨ। (ਵਿਘਨ..ਸ਼ੋਰ) ** **

**Mr. Speaker :** Not to be recorded. (ਵਿਘਨ..ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਜੇਕਰ ਮੈਂ ਕੋਈ ਗਲਤ ਗੱਲ ਕਰਾਂ ਜਾਂ ਝੂਠ ਬੋਲਾਂ ਤਾਂ ਇਹ ਮੇਰੇ ਵਿਰੁੱਧ ਪੁਆਇੰਟ ਆਫ ਆਰਡਰ ਲੈ ਲੈਣ, ਮੈਨੂੰ ਕੋਈ ਇਤਰਾਜ਼ ਨਹੀਂ ਪਰ ਮੈਨੂੰ ਬੋਲਣ ਤਾਂ ਦੇਣ। ਮੈਂ ਆਪਣੀ ਜ਼ਿੰਦਗੀ ਵਿੱਚ ਕਦੇ ਨਾ ਝੂਠ ਬੋਲਿਆ ਹੈ ਅਤੇ ਨਾ ਬਰਦਾਸ਼ਤ ਕੀਤਾ ਹੈ। (ਵਿਰੋਧੀ ਧਿਰ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਮੈਂ ਝੂਠ ਬੋਲਣ ਵਾਲੇ ਨੂੰ ਬਰਦਾਸ਼ਤ ਨਹੀਂ ਕੀਤਾ। ਇਹ ਸੱਚ ਬੋਲ ਨਹੀਂ ਸਕਦੇ ਅਤੇ ਸੱਚ ਸੁਣ ਨਹੀਂ ਸਕਦੇ ਅਤੇ ਸੱਚ ਨੂੰ ਸਵੀਕਾਰ ਨਹੀਂ ਕਰ ਸਕਦੇ। ਇਨ੍ਹਾਂ ਕੋਲ ਨਾ ਹਿਰਦਾ ਹੈ ਅਤੇ ਨਾ ਹੀ ਜ਼ਮੀਰ ਹੈ। (ਵਿਘਨ..ਸ਼ੋਰ)

**ਸਰਦਾਰ ਬਲਬੀਰ ਸਿੰਘ ਸਿੱਧੂ :** ਤੁਹਾਡੀ ਕਿਹੜੀ ਜ਼ਮੀਰ ਹੈ ?

**ਮਾਨਯੋਗ ਸਪੀਕਰ :** ਤੁਸੀਂ ਆਪਣਾ ਟਾਈਮ ਆਪ ਖਰਾਬ ਕਰ ਰਹੇ ਹੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਇਹ ਹਮੇਸ਼ਾ ਸੁਣਦਾ ਆਇਆ ਹਾਂ ਕਿ ਇਸ ਸਰਕਾਰ ਦੀਆਂ ਨੀਤੀਆਂ ਅਤੇ ਕਾਰਗੁਜ਼ਾਰੀ ਬੜੀ ਮਾੜੀ ਹੈ। ਮੈਂ ਸਾਲ 2007 ਤੋਂ ਲੈ ਕੇ ਸਾਲ 2012 ਤੱਕ ਸੁਣਦਾ ਰਿਹਾ ਹਾਂ। ਅਸੀਂ ਸਾਲ 2012 ਤੋਂ ਪਿਛਲੀ ਵਾਰ ਨਾਲੋਂ ਵੱਧ ਸੀਟਾਂ ਲੈ ਕੇ ਆਏ। (ਥੰਪਿੰਗ) ਸਾਲ 2012 ਤੋਂ ਬਾਅਦ ਜਿੰਨੀਆਂ ਵੀ ਜ਼ਿਮਨੀ ਚੋਣਾਂ ਹੋਈਆਂ ਹਨ, ਛੇ ਵਿੱਚੋਂ ਪੰਜ ਸ਼੍ਰੋਮਣੀ ਅਕਾਲੀ ਦਲ ਨੇ ਜਿੱਤੀਆਂ ਹਨ ਅਤੇ ਬੜੇ ਵੱਡੇ ਮਾਰਜਿਨ ਤੋਂ ਜਿੱਤੀਆਂ ਹਨ। ਸਪੀਕਰ ਸਾਹਿਬ, ਪਿਛਲੇ ਸਮੇਂ ਖਡੂਰ ਸਾਹਿਬ ਜ਼ਿਮਨੀ ਚੋਣ ਹੋਈ, ਉਸ ਤੋਂ ਪਹਿਲਾਂ .....(ਵਿਘਨ)(ਸ਼ੋਰ).... ਮੇਰੀ ਬੇਨਤੀ ਹੈ ਕਿ ਸਾਡੇ ਵਾਲੇ ਹੀ ਚੁੱਪ ਕਰ ਜਾਣ। ਸਪੀਕਰ ਸਾਹਿਬ, ਉਸ ਤੋਂ ਪਹਿਲਾਂ ਬਹੁਤ ਪ੍ਰਚਾਰ ਅਤੇ ਗੱਲਾਂ ਕੀਤੀਆਂ ਗਈਆਂ ਅਤੇ ਇੱਥੋਂ ਤੱਕ ਕਿਹਾ ਗਿਆ ਕਿ ਪੰਜਾਬ ਦੇ ਲੋਕ ਸ਼੍ਰੋਮਣੀ ਅਕਾਲੀ ਦਲ ਦੇ ਆਗੂਆਂ ਨੂੰ ਪਿੰਡਾਂ ਵਿੱਚ ਵੜਨ ਨਹੀਂ ਦੇਣਗੇ। ਅੱਜ ਪੰਜਾਬ ਵਿੱਚ ਅਕਾਲੀ ਦਲ ਦਾ ਵਿਰੋਧ ਹੈ ਅਤੇ ਇਨ੍ਹਾਂ ਨੂੰ ਦੇਖਣ ਤੱਕ

** Expunged as ordered by the Chair.

ਲਈ ਕੋਈ ਤਿਆਰ ਨਹੀਂ ਹੈ ਪਰ ਹਾਲਾਤ ਬਣਾਏ ਸਤਿਗੁਰੂ ਨੇ, ਇਨ੍ਹਾਂ ਨੇ ਗੇਮ ਖੇਡਣ ਦੀ ਕੋਸ਼ਿਸ਼ ਕੀਤੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਰਕੇ, ਇਨ੍ਹਾਂ ਨੇ ਚਲਾਕੀ ਕੀਤੀ ਅਤੇ ਚਾਲ ਚੱਲੀ। ਸਪੀਕਰ ਸਾਹਿਬ, ਅੱਜਕਲ੍ਹ ਤਾਂ ਕਿਸੇ ਆਦਮੀ ਜਾਂ ਬੱਚੇ ਨਾਲ ਵੀ ਕੋਈ ਗੇਮ ਜਾਂ ਚਲਾਕੀ ਕਰਨ ਦੀ ਕੋਸ਼ਿਸ਼ ਕਰੋ, ਬੱਚਾ ਵੀ ਨਹੀਂ ਚਲਾਕੀ ਚੱਲਣ ਦਿੰਦਾ, ਇਨ੍ਹਾਂ ਨੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਚਲਾਕੀ ਖੇਡੀ, ਉਨ੍ਹਾਂ ਨਾਲ ਸਿਆਸਤ ਕਰਨ ਦੀ ਕੋਸ਼ਿਸ਼ ਕੀਤੀ। ਬੇਅਦਬੀ ਦੀਆਂ ਘਟਨਾਵਾਂ ਤੇ ਇਨ੍ਹਾਂ ਨੇ ਰਾਜ ਕਰਨ ਦੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਇਸ ਦਾ ਨਤੀਜਾ ਕੀ ਨਿਕਲਿਆ? ਇਹ ਗੱਲਾਂ ਕਰਦੇ ਸੀ ਕਿ ਪੰਜਾਬ ਦੀ ਧਰਤੀ ਉੱਤੇ ਪੰਜਾਬ ਦੇ ਲੋਕ ਅਕਾਲੀਆਂ ਨੂੰ ਪਿੰਡਾਂ ਵਿੱਚ ਵੜਨ ਨਹੀਂ ਦੇਣਗੇ। ਹਾਲਾਤ ਇਹ ਬਣੇ ਕਿ ਖਡੂਰ ਸਾਹਿਬ ਦੀਆਂ ਗਲੀਆਂ ਵਿੱਚ ਕੇਵਲ ਤੇ ਕੇਵਲ ਸ਼੍ਰੋਮਣੀ ਅਕਾਲੀ ਦਲ ਨਜ਼ਰ ਆਉਂਦਾ ਸੀ । (ਥੰਪਿੰਗ) ਅਕਾਲੀ ਦਲ ਦੇ ਵਿਰੋਧੀ ਕਿਤੇ ਨਜ਼ਰ ਨਹੀਂ ਆਏ। ਸਪੀਕਰ ਸਾਹਿਬ, ਇਹ ਕਹਿੰਦੇ ਸੀ ਕਿ ਬਾਈਕਾਟ ਕੀਤਾ ਸੀ। ਸਪੀਕਰ ਸਾਹਿਬ, ਬਾਈਕਾਟ ਕਿਉਂ ਕੀਤਾ? ਇਸ ਕਰਕੇ ਕੀਤਾ ਕਿ ਖਡੂਰ ਸਾਹਿਬ ਦੇ ਹਲਕੇ ਦੇ ਲੋਕਾਂ ਨੇ ਦੱਸ ਦਿੱਤਾ ਕਿ ਜੋ ਕੁਝ ਤੁਸੀਂ ਡਰਾਮਾ ਕੀਤਾ ਹੈ, ਜੋ ਇਨ੍ਹਾਂ ਦੇ ਐਮ.ਐਲ.ਏ ਨੇ ਕੀਤਾ ਹੈ, ਜਿਹੜਾ ਕਾਂਗਰਸ ਦੇ ** ** ਨੇ ਕਰਵਾਇਆ, ਅਸੀਂ ਉਸ ਨੂੰ ਸਵੀਕਾਰ ਨਹੀਂ ਕਰਦੇ, ਅਸੀਂ ਤੁਹਾਡੀ ਫੱਟੀ ਪੋਚਾਂਗੇ। ਫਿਰ ਦੂਸਰੇ ਬੰਨੇ ਇਥੋਂ ਤੱਕ ਇਨ੍ਹਾਂ ਨੇ ਅਖੀਰ ਵਿੱਚ ਅਨਾਊਂਸ ਕੀਤਾ ਕਿ ਅਸੀਂ ਬਾਈਕਾਟ ਕਰਾਂਗੇ। ਪਹਿਲਾਂ ਕਿਉਂ ਨਹੀਂ ਕੀਤਾ? ਇਸ ਕਰਕੇ ਨਹੀਂ ਕੀਤਾ ਕਿਉਂਕਿ ਇਨ੍ਹਾਂ ਦਾ ਪ੍ਰੋਗਰਾਮ ਨਹੀਂ ਚੱਲਿਆ। ਜਿਹੜਾ ਇਨ੍ਹਾਂ ਦਾ ਉਥੇ ਆਜ਼ਾਦ ਉਮੀਦਵਾਰ ਖੜ੍ਹਾ ਹੋਇਆ ਸੀ, ਜਿਹੜਾ ਸੀਨੀਅਰ ਲੀਡਰ ਬਾਗੀ ਕਾਂਗਰਸੀ ਸੀ, ਜਿਹੜਾ ਹਰ ਸਾਲ ਰਾਜ ਸਭਾ ਦੇ ਮੈਂਬਰ ** ** ਦੀ 5 ਕਰੋੜ ਰੁਪਏ ਦੀ ਗਰਾਂਟ ਵੰਡਦਾ ਸੀ, ਉਸ ਨੂੰ ਇਨ੍ਹਾਂ ਨੇ ਖੜ੍ਹਾ ਕੀਤਾ, ਸਪੋਰਟ ਕੀਤੀ। ਸਪੀਕਰ ਸਾਹਿਬ, ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ। ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ। ਜਿੰਨੇ ਪੋਲਿੰਗ ਬੂਥ ਲੱਗੇ ਅਤੇ ਜਿੰਨੇ ਪੋਲਿੰਗ ਏਜੰਟ ਬਣੇ, ਸਾਰੇ ਸੀਨੀਅਰ ਕਾਂਗਰਸੀ ਸਨ।( ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਕਾਂਗਰਸ ਦੀਆਂ ਧਿਰਾਂ ਨੇ ਪੋਲਿੰਗ ਏਜੰਟ ਬਣ ਕੇ ਉਥੇ

** Expunged as ordered by the Chair.

ਰਾਜਨੀਤੀ ਕੀਤੀ, ਵੋਟਾਂ ਪੁਆਈਆਂ, ਇਲੈਕਸ਼ਨ ਲੜੀ ਪਰ ਫੇਲ੍ਹ ਹੋਈ। ਇਨ੍ਹਾਂ ਨੂੰ ਸਵੀਕਾਰ ਕਰਨਾ ਚਾਹੀਦਾ ਹੈ ਕਿ ਜਿਹੜਾ ਖਡੂਰ ਸਾਹਿਬ ਜ਼ਿਮਨੀ ਚੋਣ ਦਾ ਫਤਵਾ ਹੈ, ਉਹ ਸਾਲ 2017 ਦਾ ਫਤਵਾ ਹੈ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਪੈਰ੍ਹਾ ਨੰਬਰ 43 ਵਿੱਚ ਜ਼ਿਕਰ ਕੀਤਾ ਹੈ ਤੇ ਇਹ ਮੁੱਦਾ ਹਰ ਵਾਰ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਹੁੰਦਾ ਹੈ । ਇਹ ਮੁੱਦਾ ਸਿੱਖਾਂ ਦੀਆਂ ਭਾਵਨਾਵਾਂ ਨਾਲ ਜੁੜਿਆ ਹੋਇਆ ਮੁੱਦਾ ਹੈ । ਇਹ ਜਿਹੜਾ ਮਸਲਾ ਹੈ, ਇਹ ਹੈ ਸਾਲ 1984 ਦਾ ਕਤਲੇਆਮ, ਜਿਸ ਨੂੰ ਨਾ ਸਿੱਖ ਭੁਲੇ ਹਨ ਤੇ ਨਾ ਕਦੀ ਭੁਲ ਸਕਦੇ ਹਨ। ਕਿਸੇ ਵੀ ਸਿੱਖ ਦੇ ਬੱਚੇ ਨੂੰ ਪੁੱਛ ਲਓ ਕਿ ਸਾਲ 1984 ਦੇ ਵਿੱਚ ਸ੍ਰੀ ਹਰਿਮੰਦਰ ਸਾਹਿਬ ਦੇ ਹਮਲੇ ਦਾ ਦੋਸ਼ੀ ਕੌਣ ਹੈ ? 1984 ਦੇ ਕਤਲੇਆਮ ਦਾ ਦੋਸ਼ੀ ਕੌਣ ਹੈ ? ਛੋਟੇ ਤੋਂ ਛੋਟੇ ਬੱਚੇ ਨੂੰ ਪੁੱਛ ਕੇ ਦੇਖ ਲਉ, ਉਹ ਕਹੇਗਾ, ਕਾਂਗਰਸ ਜਮਾਤ, ** ** ਅਤੇ ਹੋਰ ਪਤਾ ਨਹੀਂ ਕਿਸ ਕਿਸ ਦਾ ਨਾਂ ਗਿਣੇਗਾ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਜਿਹੜੇ ਮੈਂਬਰ ਇਸ ਸਦਨ ਵਿੱਚ ਹਾਜ਼ਰ ਨਹੀਂ, ਉਨ੍ਹਾਂ ਦੇ ਨਾਂ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ....... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਉਹ ਨਾਂ ਕਟਵਾ ਦਿੱਤੇ ਹਨ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਇਨ੍ਹਾਂ ਨੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਨੇ ਜਿਹੜੇ ਲਫਜ਼ ਕਹੇ, ਕੀ ਇਹ ਉਸ ਦੀ ਮਾਫੀ ਮੰਗਣਗੇ? ਕੀ ਇਹ ਕਹਿਣਗੇ ਕਿ ਗਾਂਧੀ ਪਰਿਵਾਰ ਨੇ ਸਭ ਤੋਂ ਵੱਡੀ ਜਿਹੜੀ ਕਤਲੇਆਮ ਦੀ ਗਲਤੀ ਕੀਤੀ ਸੀ, ਉਸ ਤੋਂ ਵੀ ਵੱਡੀ ਗਲਤੀ ਸਿੱਖਾਂ ਦੇ ਕਤਲੇਆਮ ਨੂੰ ਜਸਟੀਫਾਈ ਕਰਨ ਦੀ ਕੀਤੀ ਹੈ ? ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ** ** ਐਕਸਪੰਜ ਕਰ ਦਿੱਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਉਨ੍ਹਾਂ ਨੇ ਕਿਹਾ ਕਿ ਜਦੋਂ ਕੋਈ ਵੱਡਾ ਰੁੱਖ ਡਿੱਗਦਾ ਹੈ ਤਾਂ ਧਰਤੀ ਹਿੱਲਦੀ ਹੈ। (ਵਿਘਨ) (ਸ਼ੋਰ) ਇਸ ਤੋਂ ਵੱਡੀ ਕਾਂਸਪੀਰੇਸੀ ਸਾਬਤ ਹੁੰਦੀ ਹੈ ਕਿ ਜੋ ਕਤਲੇ ਆਮ ਹੋਇਆ ਉਹ ਉਸ ਸਮੇਂ ਦੇ ਪ੍ਰਧਾਨ ਮੰਤਰੀ, ਜਿਸ ਦਾ ਨਾਂ ਤੁਸੀਂ ਵਾਰ

** Expunged as ordered by the Chair.

ਵਾਰ ਐਕਸਪੰਜ ਕਰੀ ਜਾਂਦੇ ਹੋ, ** ** ਉਨ੍ਹਾਂ ਨੇ ਕਰਵਾਇਆ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ** ** ਐਕਸਪੰਜ ਕਰ ਦਿੱਤਾ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ** ** ਉਤੇ ਕਤਲੇਆਮ ਦਾ ਮੁਕੱਦਮਾ ਚਲਾਇਆ ਜਾਵੇ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਂ ਕਾਂਗਰਸ ਪਾਰਟੀ, ਵਿਰੋਧੀ ਧਿਰ ਕੋਲੋਂ ਇਸ ਕੱਲ ਦੀ ਮੰਗ ਕਰਦਾ ਹਾਂ ਕਿ ਕੀ ** ** ਵੱਲੋਂ ਕੀਤੀ ਹੋਈ ਗਲਤੀ ਨੂੰ ਇਹ ਸਵੀਕਾਰ ਕਰਨਗੇ? (ਵਿਘਨ) (ਸ਼ੋਰ) ਕੀ ਕਾਂਗਰਸ ਦੀ ਕੀਤੀ ਹੋਈ ਗਲਤੀ ਦੀ ਇਹ ਮੁਆਫੀ ਮੰਗਣਗੇ? (ਵਿਘਨ) (ਸ਼ੋਰ) (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਸਰਦਾਰ ਸੁਖਜਿੰਦਰ ਸਿੰਘ :** ਕਈ ਵਾਰੀ ਮੰਗ ਲਈ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਇਹ ਕਹਿੰਦੇ ਹਨ ਕਿ ਮੰਗ ਲਈ, ਇਸ ਦਾ ਮਤਲਬ ਹੈ ਕਿ ** ** ਦੋਸ਼ੀ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਰਕੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਮਾਨਯੋਗ ਸਪੀਕਰ :** ਜੋ ਵੀ ਬਿਨਾਂ ਆਗਿਆ ਤੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) (ਸ਼ੋਰ) Nothing should be recorded.

**ਸਰਦਾਰ ਬਲਬੀਰ ਸਿੰਘ ਸਿੱਧੂ :** ** ** (ਵਿਘਨ) (ਸ਼ੋਰ)

---

** Expunged as ordered by the Chair.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ।)

**ਮਾਨਯੋਗ ਸਪੀਕਰ :** ਨਹੀਂ, ਨਹੀਂ, ਇਹ ਸਭ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਜੋ ਵੀ ਬਿਨਾ ਆਗਿਆ ਤੋਂ ਬੋਲਿਆ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।(ਵਿਘਨ) (ਸ਼ੋਰ)

**ਸਰਦਾਰ ਬਲਬੀਰ ਸਿੰਘ ਸਿੱਧੂ :** ** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਸਭ ਐਕਸਪੰਜ ਕਰਵਾ ਦਿੱਤਾ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਜੀ। ਪੰਜਾਬ ਦੇ ਮਸਲੇ ਜਿਹੜੇ ਕਿ ਇਨ੍ਹਾਂ ਦੇ ਪੈਦਾ ਕੀਤੇ ਹੋਏ ਹਨ। ਪੰਜਾਬੀ ਬੋਲਦੇ ਇਲਾਕੇ ਕਿਸ ਨੇ ਖੋਹੇ ? ਚੰਡੀਗੜ੍ਹ ਕਿਸ ਨੇ ਖੋਹਿਆ? ਹੈੱਡ ਵਰਕਸ ਅਤੇ ਪਾਣੀ ਕਿਸ ਨੇ ਖੋਹੇ? ਰਾਜਸਥਾਨ, ਦਿੱਲੀ ਅਤੇ ਹਰਿਆਣਾ ਨੂੰ ਪਾਣੀ ਕਿਸ ਨੇ ਦਿੱਤਾ? ਐਸ.ਵਾਈ.ਐਲ. ਜਿਸ ਉਤੇ ਕੱਲ੍ਹ ਬੜੀ ਇਤਿਹਾਸਿਕ ਡਿਬੇਟ ਸੀ, ਇੱਕ ਇਤਿਹਾਸਿਕ ਰੈਜ਼ੋਲਿਊਸ਼ਨ ਸੀ, ਪਰ ਇਹ ਭੱਜੇ.... (ਵਿਘਨ) (ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਤੁਸੀਂ ਕੱਢਿਆ..... ਸਪੀਕਰ ਸਾਹਿਬ, ਤੁਸੀਂ ਸਾਨੂੰ ਸਾਰਿਆਂ ਨੂੰ ਸਸਪੈਂਡ ਕੀਤਾ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਐਸ.ਵਾਈ.ਐਲ. ਦੇ ਮਸਲੇ ਤੇ ਜਿਹੜਾ ਰੈਜ਼ੋਲਿਊਸ਼ਨ ਆਇਆ, ਇਹ ਬੜਾ ਇਤਿਹਾਸਿਕ ਰੈਜ਼ੋਲਿਊਸ਼ਨ ਸੀ। ਇਨ੍ਹਾਂ ਨੂੰ ਚਾਹੀਦਾ ਸੀ ਕਿ ਬੀਤੇ ਸਮੇਂ ਵਿੱਚ ਇਨ੍ਹਾਂ ਤੋਂ ਗਲਤੀਆਂ ਹੋ ਗਈਆਂ ਹਨ, ਉਨ੍ਹਾਂ ਨੂੰ ਸਵੀਕਾਰ ਕਰਦੇ ਅਤੇ ਕਹਿੰਦੇ ਕਿ ਅੱਜ ਅਸੀਂ ਪੰਜਾਬ ਅਤੇ ਪੰਜਾਬ ਦੇ ਲੋਕਾਂ ਦੇ ਨਾਲ ਹਾਂ, ਸੱਤਾਧਾਰੀ ਧਿਰ ਦੇ ਨਾਲ ਹਾਂ ਅਤੇ ਜਿਹੜਾ ਮਤਾ ਲਿਆਂਦਾ ਗਿਆ ਹੈ, ਅਸੀਂ ਉਸ ਦੀ ਪ੍ਰੋੜ੍ਹਤਾ ਕਰਦੇ ਹਾਂ ਪਰ ਹੋਇਆ ਕੀ? ਸਪੀਕਰ ਸਾਹਿਬ,

---

** Expunged as ordered by the Chair.

ਜਦੋਂ ਤੁਸੀਂ ਵਾਰ-ਵਾਰ ਹਾਊਸ ਐਡਜਰਨ ਕਰਦੇ ਸੀ ਤਾਂ ਇਨ੍ਹਾਂ ਵਿੱਚੋਂ ਇੱਕ ਬੜਾ ਸੀਨੀਅਰ ਆਗੂ, ਜੇਕਰ ਮੈਂ ਨਾਂ ਲਵਾਂਗਾ ਤਾਂ ਕਹਿਣਾ ਹੈ ਕਿ ਪੰਗਾ ਪੈ ਗਿਆ। (ਵਿਘਨ) (ਸ਼ੋਰ) ਉਹ ਮੈਨੂੰ ਕਹਿੰਦਾ ਕਿ ਅੱਜ ਸਾਨੂੰ ਪਿੱਛੋਂ ਹਦਾਇਤਾਂ ਹਨ ਕਿ ਬਾਦਲ ਸਾਹਿਬ ਨੂੰ ਅਸੀਂ ਬੋਲਣ ਨਹੀਂ ਦੇਣਾ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਸ ਕਰਕੇ ਨਹੀਂ ਬੋਲਣ ਦੇਣਾ ਕਿਉਂਕਿ ਬਾਦਲ ਸਾਹਿਬ ਨੇ ਸਾਡੇ ਬਖੀਏ ਉਧੇੜ ਦੇਣੇ ਹਨ। ਸਾਡੀਆਂ ਕਾਲੀਆਂ ਕਰਤੂਤਾਂ ਪੰਜਾਬ ਦੇ ਸਦਨ ਵਿੱਚ ਰੱਖ ਦੇਣੀਆਂ ਹਨ। ਜੋ ਦਸਤਾਵੇਜ਼ ਹਨ, ਉਹ ਵੀ ਲੋਕਾਂ ਦੇ ਸਾਹਮਣੇ ਰੱਖ ਦੇਣੇ ਹਨ। ਅੱਜ ਅਸੀਂ ਇਹ ਮਤਾ ਪਾਸ ਨਹੀਂ ਹੋਣ ਦੇਣਾ ਭਾਵੇਂ ਜਿੰਨਾ ਮਰਜ਼ੀ ਜ਼ੋਰ ਲਾ ਲਵੋ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਜੋ ਕੁਝ ਵੀ ਹੋਇਆ, ਤੁਹਾਨੂੰ ਵੀ ਅਖੀਰ ਇਹ ਕਦਮ ਚੁੱਕਣਾ ਪਿਆ, ਅਸੀਂ ਤੁਹਾਡੇ ਵੀ ਧੰਨਵਾਦੀ ਹਾਂ, (ਵਿਘਨ) (ਸ਼ੋਰ)

**Mr. Speaker :** Please silence.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਉਨ੍ਹਾਂ ਨੇ ਲੋਕਾਂ ਨੂੰ ਦੱਸ ਦਿੱਤਾ ਕਿ ਪੰਜਾਬ ਦੀ ਸਭ ਤੋਂ ਵੱਡੀ ਦੁਸ਼ਮਣ ਕਾਂਗਰਸ ਸੀ, ਕਾਂਗਰਸ ਹੈ ਅਤੇ ਸ਼ਾਇਦ ਕਾਂਗਰਸ ਦੁਸ਼ਮਣ ਰਹੇਗੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਧੰਨਵਾਦ ਜੀ। 40 ਮਿੰਟ ਲੱਗੇ ਹਨ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਇਹ ਕਿਸਾਨੀ ਦੀ ਗੱਲ ਕਰਦੇ ਹਨ ਜੀ। ਕਿਸਾਨਾਂ ਦਾ ਹਮਦਰਦ ਕਿਸੇ ਨੂੰ ਪੁੱਛ ਲਓ ਪੰਜਾਬ ਵਿੱਚ ਜਾ ਕੇ, ਹਰ ਕੋਈ ਕਹੇਗਾ ਕਿ ਜੋ ਕਿਸਾਨੀ ਨੂੰ ਸਹੂਲਤਾਂ ਮਿਲੀਆਂ ਤੇ ਜਦੋਂ ਦੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਆਈ, ਉਨ੍ਹਾਂ ਨੇ ਕਿਸਾਨੀ ਦੀ ਬਾਂਹ ਫੜੀ ਔਰ ਸਪੀਕਰ ਸਾਹਿਬ ਅੱਜ ਬੰਬੀਆਂ ਦੇ ਬਿੱਲ ਜੋ ਮਾਫ ਹਨ, ਪੰਜ ਹਜ਼ਾਰ ਕਰੋੜ ਰੁਪਏ ਸਰਕਾਰੀ ਖਜ਼ਾਨੇ ਵਿਚੋਂ ਬੰਬੀਆਂ ਦੇ ਬਿਲ ਤੇ ਕਿਸਾਨਾਂ ਨੂੰ ਸਬਸਿਡੀ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਦਿੰਦੀ ਹੈ। ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ ਪਿਛਲੀ ਸਰਕਾਰ ਵਿੱਚ ** ** ਸਨ, ਉਹ ਵਾਰ-ਵਾਰ ਇਹ ਕਹਿੰਦੇ ਸਨ ਕਿ ਸਬਸਿਡੀ ਬੰਦ ਹੋਣੀ ਚਾਹੀਦੀ ਹੈ, ਬੰਬੀਆਂ ਦੇ ਬਿਲ

** Expunged as ordered by the Chair.

ਮੰਗਣੇ ਚਾਹੀਦੇ ਹਨ, (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਉਹ ਗਲਤ ਕੀ ਕਹਿ ਰਹੇ ਹਨ? ਮੈਂ ਉਨ੍ਹਾਂ ਨੂੰ ਸੁਣ ਰਿਹਾ ਹਾਂ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਨੂੰ ਯਾਦ ਹੈ ਕਿ ਹਰ ਮੀਟਿੰਗ ਵਿੱਚ ** ** ਨੇ ਇਸ ਮਸਲੇ ਨੂੰ ਉਠਾਇਆ ਹੈ ਕਿ ਬੰਬੀਆਂ ਦੇ ਬਿਲ ਚਾਲੂ ਕਰਨੇ ਚਾਹੀਦੇ ਹਨ ਕਿਉਂਕਿ ਸਰਕਾਰੀ ਖਜ਼ਾਨੇ ਤੇ ਬਹੁਤ ਵੱਡਾ ਬੋਝ ਹੈ ਅਤੇ ਮੈਨੂੰ ਇਹ ਵੀ ਯਾਦ ਹੈ ਕਿ ਇੱਕ ਦਿਨ ** ** ਇੱਥੋਂ ਤੱਕ ਕਹਿ ਦਿੱਤਾ ਕਿ ਅਸੀਂ ਮੀਟਿੰਗ ਵਿੱਚ ਰੌਲਾ ਪਾਉਂਦੇ ਹਾਂ, ਗੱਲਾਂ ਕਰਦੇ ਹਾਂ ਤਾਂ ਤੁਸੀਂ ਮੀਟਿੰਗ ਵਿੱਚੋਂ ਚੁੱਪ ਕਰਕੇ ਉਠ ਜਾਂਦੇ ਹੋ, ਅੱਜ ਤੁਹਾਨੂੰ ਹਾਂ ਜਾਂ ਨਾ ਵਿੱਚ ਜਵਾਬ ਦੇਣਾ ਪਵੇਗਾ ਤੇ ਫਿਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਜੋ ਕਿਹਾ, ਉਹ ਸੁਣ ਕੇ ਮਨ ਭਾਵੁਕ ਹੋ ਉਠਦਾ ਹੈ । ਇਹ ਸੁਣ ਕੇ ਖੁਸ਼ੀ ਹੋਈ, ਉਨ੍ਹਾਂ ਨੇ ਕਿਹਾ " ** **, ਜਦ ਤੱਕ ਸਰਦਾਰ ਪਰਕਾਸ਼ ਸਿੰਘ ਬਾਦਲ ਜਿਉਂਦਾ ਹੈ ਅਤੇ ਪੰਜਾਬ ਵਿੱਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੈ, ਜਿਸ ਤਰ੍ਹਾਂ ਦੇ ਮਰਜ਼ੀ ਹਾਲਾਤ ਹੋ ਜਾਣ ਪਰ ਕਿਸਾਨ ਨੂੰ ਬੰਬੀਆਂ ਦੇ ਬਿਲ ਨਹੀਂ ਲੱਗਣਗੇ ।" (ਥੰਪਿੰਗ) ਔਰ ਅੱਜ ** ** ਇਨ੍ਹਾਂ ਨੂੰ ਬਹੁਤ ਪਿਆਰਾ ਹੈ, ਜਿਹੜਾ ਕਹਿੰਦਾ ਸੀ ਕਿ ਕਿਸਾਨੀ ਤੇ ਪੰਜ ਹਜ਼ਾਰ ਕਰੋੜ ਦਾ ਬੋਝ ਪਾ ਦਿਓ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਰਾ ਟਾਈਮ ਇਹੀ ਲਈ ਜਾਂਦੇ ਹਨ।

**ਮਾਨਯੋਗ ਸਪੀਕਰ :** ਨਹੀਂ ਜੀ, ਐਸੀ ਗੱਲ ਨਹੀਂ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਸਾਡਾ ਟਾਈਮ ਹੈ। (ਵਿਘਨ) (ਸ਼ੋਰ) ਸਿੱਖਾਂ ਦੀ ਸਭ ਤੋਂ

ਵੱਡੀ ਦੁਸ਼ਮਣ ਕਾਂਗਰਸ ਹੈ, ਪੰਜਾਬ ਅਤੇ ਪੰਜਾਬੀਆਂ ਦੀ ਸਭ ਤੋਂ ਵੱਡੀ ਦੁਸ਼ਮਣ ਕਾਂਗਰਸ ਹੈ, ਇਸੇ ਤਰ੍ਹਾਂ ਕਿਸਾਨਾਂ ਦੀ ਵੀ ਸਭ ਤੋਂ ਵੱਡੀ ਦੁਸ਼ਮਣ ਕਾਂਗਰਸ ਹੈ (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਕਿਉਂਕਿ ਕਾਂਗਰਸ ਨੇ ਦੇਸ਼ ਵਿੱਚ ਸਭ ਤੋਂ ਵੱਧ ਸਮਾਂ ਰਾਜ ਕੀਤਾ ਹੈ। ਜਿਹੜੀਆਂ ਨੀਤੀਆਂ ਕਾਂਗਰਸ ਵੱਲੋਂ ਬਣਾਈਆਂ ਹੋਈਆਂ ਹਨ, ਇਨ੍ਹਾਂ ਕਰਕੇ ਕਿਸਾਨੀ ਵਿੱਚ ਨਿਘਾਰ ਆਇਆ ਹੈ ਔਰ ਜੇਕਰ ਕਿਸੇ ਨੇ ਕਿਸਾਨ ਦੀ ਬਾਂਹ ਫੜਨ ਦੀ ਕੋਸ਼ਿਸ਼ ਕੀਤੀ ਹੈ ਤਾਂ ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੀਤੀ ਹੈ । (ਵਿਘਨ) (ਸ਼ੋਰ) ਉਨ੍ਹਾਂ ਨੇ ਕਿਸਾਨੀ ਨੂੰ ਉੱਚਾ ਚੁੱਕਣ ਲਈ ਸਰਪਲੱਸ ਪਾਵਰ ਦਿੱਤੀ ਹੈ। ਜਦੋਂ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਗੱਲ ਕੀਤੀ ਸੀ ਕਿ ਪੰਜਾਬ ਵਿੱਚ ਦਿਨ ਆਉਣਗੇ ਜਿਸ ਦਿਨ ਪਾਵਰ ਸਰਪਲੱਸ ਹੋਵੇਗੀ, ਬਿਜਲੀ ਵਾਧੂ ਕਰਾਂਗੇ, ਇਹ ਸੱਜਣ ਤਾੜੀਆਂ ਮਾਰਦੇ ਸੀ, ਇਹ ਸੱਜਣ ਕਹਿੰਦੇ ਸੀ ਕਿ ਇਹ ਝੂਠ ਹੈ (ਵਿਘਨ) (ਸ਼ੋਰ)।

**ਮਾਨਯੋਗ ਸਪੀਕਰ :** ਬੈਠੋ ਜੀ, ਮੈਂ ਟਾਈਮ ਬਾਰੇ ਸਾਰਾ ਦੱਸ ਦਿੰਦਾ ਹਾਂ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਅੱਜ ਪੰਜਾਬ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀਆਂ ਨੀਤੀਆਂ ਕਰਕੇ ਇਨ੍ਹਾਂ ਦੀ ਵੱਡੀ ਸੋਚ ਕਰਕੇ ਅਤੇ ਇਨ੍ਹਾਂ ਦੀ ਅਗਵਾਈ ਹੇਠ ਪੰਜਾਬ ਪਾਵਰ ਸਰਪਲੱਸ ਹੋਇਆ ਹੈ ਅਤੇ ਕਿਸਾਨੀ ਅਤੇ ਹਰ ਵਰਗ ਨੂੰ ਅੱਜ ਪਾਵਰ ਮਿਲ ਰਹੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) (ਵਿਘਨ) (ਸ਼ੋਰ) ਔਰ ਸਪੀਕਰ ਸਾਹਿਬ, ਲੋਕ ਖੇਤਾਂ ਵਿੱਚ ਰਹਿੰਦੇ ਹਨ, ਮੇਰੇ ਏਰੀਏ ਵਿੱਚ ਕਿਸਾਨ ਭਾਈਚਾਰਾ ਹੈ.... (ਵਿਘਨ) (ਸ਼ੋਰ)।

**ਮਾਨਯੋਗ ਸਪੀਕਰ :** ਮੈਂ ਟਾਈਮ ਦੱਸ ਦਿੰਦਾ ਹਾਂ ਜੀ, 67 ਮਿੰਟ ਬੋਲੇ ਹਨ ਅਕਾਲੀ ਦਲ, 16 ਮਿੰਟ ਬੋਲੇ ਹਨ ਬੀ.ਜੇ.ਪੀ. ਦੇ ਅਤੇ 26 ਮਿੰਟ ਕਾਂਗਰਸ ਦੇ ਮੈਂਬਰ ਬੋਲੇ ਹਨ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਅੱਜ 24-24 ਘੰਟੇ ਇਨ੍ਹਾਂ ਨੇ ਬਿਜਲੀ ਘਰਾਂ ਵਿੱਚ ਪਹੁੰਚਾਈ ਹੈ। ਇੱਕ-ਇੱਕ

---

** Expunged as ordered by the Chair.

ਘਰ ਵਿੱਚ, ਖੇਤਾਂ ਵਿੱਚ ਬਿਜਲੀ ਪਹੁੰਚਾਉਣ ਵਾਸਤੇ ਲੱਖਾਂ ਰੁਪਏ ਖਰਚਾ ਜਿਹੜਾ ਹੈ ਉਹ ਪੰਜਾਬ ਸਰਕਾਰ ਨੇ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਕੀਤਾ ਹੈ।

**ਮਾਨਯੋਗ ਸਪੀਕਰ :** ਪਲੀਜ਼ ਵਾਈਂਡ ਅੱਪ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ :** 1965 ਦੀ ਜੰਗ ਵੇਲੇ ਉਸ ਵੇਲੇ ਦੇ ਪ੍ਰਾਈਮ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਹਿੰਦੁਸਤਾਨ ਦੀ ਜੋ ਰੱਖਿਆ ਕਰਦਾ ਹੈ, ਉਹ ਹਿੰਦੁਸਤਾਨ ਦਾ ਜਵਾਨ ਕਰਦਾ ਹੈ। ਉਸ ਸਮੇਂ ਉਨ੍ਹਾਂ ਨੇ ਜੈ ਜਵਾਨ ਤੇ ਜੈ ਕਿਸਾਨ ਦਾ ਨਾਹਰਾ ਦਿੱਤਾ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਜੇਕਰ ਮੋਦੀ ਸਾਹਿਬ ਦੇ ਸਾਹਮਣੇ ਗੱਲ ਕੀਤੀ ਹੈ ਕਿ ਮੋਦੀ ਸਾਹਿਬ ਜੈ ਜਵਾਨ ਤਾਂ ਹੋ ਗਈ ਹੈ ਹੁਣ ਜੈ ਕਿਸਾਨ ਵੀ ਕਰਨੀ ਪਵੇਗੀ ਕਿਉਂਕਿ ਪੰਜਾਬ ਸਾਡਾ ਖੇਤੀ ਪ੍ਰਧਾਨ ਸੂਬਾ ਹੈ।

**ਮਾਨਯੋਗ ਸਪੀਕਰ :** ਹੁਣ ਖਤਮ ਕਰੋ। Please wind up.

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਹਾਜ਼ਰ ਸਮੂਹ ਮੈਂਬਰ, ਸ਼੍ਰੀਮਤੀ ਹਰਚੰਦ ਕੌਰ ਅਤੇ ਸ਼੍ਰੀਮਤੀ ਕਰਨ ਕੌਰ ਬਰਾੜ ਨੂੰ ਛੱਡ ਕੇ, ਵੈੱਲ ਆਫ ਦਿ ਹਾਊਸ ਵਿਚ ਆ ਕੇ ਇਕੱਠੇ ਹੋ ਗਏ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਗਵਰਨਰ ਐਡਰੈਸ ਤੇ ਬੋਲਣ ਲਈ ਟਾਈਮ ਦੀ ਲਗਾਤਾਰ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਹੁਣ ਖਤਮ ਕਰੋ। Please wind up.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਇਹ ਗੱਲਾਂ ਕਰਦੇ ਹਨ। ਇਹ ਜਿਹੜਾ ਨੈਸ਼ਨਲ ਹੈਰਲਡ ਦਾ ਮੁਕੱਦਮਾ ਚੱਲ ਰਿਹਾ ਹੈ, ...

**ਮਾਨਯੋਗ ਸਪੀਕਰ :** ਵਲਟੋਹਾ ਜੀ, ਤੁਸੀਂ ਹੁਣ ਖਤਮ ਕਰੋ, ਤੁਹਾਡਾ 26-27 ਮਿੰਟ ਟਾਈਮ ਹੋ ਚੁੱਕਾ ਹੈ। ਤੁਸੀਂ ਹੁਣ ਵਾਈਂਡ-ਅੱਪ ਕਰੋ।

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਹਾਜ਼ਰ ਸਮੂਹ ਮੈਂਬਰ, ਸ਼੍ਰੀਮਤੀ ਹਰਚੰਦ ਕੌਰ ਅਤੇ ਸ਼੍ਰੀਮਤੀ ਕਰਨ ਕੌਰ ਬਰਾੜ ਨੂੰ ਛੱਡ ਕੇ, ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਇੰਡੀਅਨ

** Expunged as ordered by the Chair.

ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਗਵਰਨਰ ਐਡਰੈਸ ਤੇ ਬੋਲਣ ਲਈ ਟਾਈਮ ਦੀ ਲਗਾਤਾਰ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਮੈਂ ਦੇਖ ਰਿਹਾ ਹਾਂ। ਤੁਸੀਂ ਦੋ ਘੰਟੇ ਬੋਲਣਾ ਹੈ। ਜਿੰਨਾ ਅੱਜ ਬੋਲ ਸਕੇ, ਠੀਕ ਹੈ, ਬਾਕੀ ਟਾਈਮ ਕੱਲ ਦਿਆਂਗੇ। ਵੈਸੇ ਵੀ ਇਨ੍ਹਾਂ ਤੋਂ ਬਾਅਦ ਤੁਹਾਡਾ ਹੀ ਨੰਬਰ ਆਉਣਾ ਹੈ। ਇਨ੍ਹਾਂ ਤੋਂ ਬਾਅਦ ਤੁਹਾਡੇ ਸਪੀਕਰ ਨੂੰ ਬੁਲਾਉਣਾ ਹੈ। ਜਿੰਨਾ ਅੱਜ ਬੋਲਿਆ ਗਿਆ, ਬੋਲਿਆ ਗਿਆ, ਬਾਕੀ ਟਾਈਮ ਕੱਲ੍ਹ (ਭਾਵ ਸੋਮਵਾਰ) ਨੂੰ ਦਿੱਤਾ ਜਾਵੇਗਾ। (..ਸ਼ੋਰ..ਵਿਘਨ..) ਤੁਸੀਂ ਮੇਰੀ ਗੱਲ ਨਹੀਂ ਸਮਝ ਰਹੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਕਾਂਗਰਸ ਜਮਾਤ ਨੇ ਦੇਸ਼ ਨੂੰ ਖਾ ਲਿਆ ਹੈ, ...

**Mr. Speaker :** Please end your speech now. ਮੈਂ ਕਿਹਾ ਜੀ, ਤੁਸੀਂ ਹੁਣ ਆਪਣੀ ਸਪੀਚ ਨੂੰ ਖਤਮ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ :** ਅੱਜ ਨੈਸ਼ਨਲ ਹੈਰਲਡ ਦਾ ਮੁਕੱਦਮਾ ਦਿੱਲੀ ਵਿਚ ਚੱਲ ਰਿਹਾ ਹੈ। (ਵਿਘਨ..) ਉਸ ਨੂੰ ਕਿਸ ਨੇ ਖਾਧਾ ਹੈ? ਕਿਸ ਨੇ ਲੁੱਟ ਮਚਾਈ ਹੈ। ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਸੀ ਲੈਣਾ। ਸ਼ਾਇਦ ਇਨ੍ਹਾਂ ਦੇ ਵਿਰੋਧ ਕਾਰਨ ਮੈਨੂੰ ਜ਼ਿਆਦਾ ਬੋਲਣਾ ਪੈ ਗਿਆ ਹੈ। ...

**ਮਾਨਯੋਗ ਸਪੀਕਰ :** ਬੱਸ, ਤੁਸੀਂ ਹੁਣ ਖਤਮ ਕਰੋ। ਤੁਸੀਂ ਆਪਣੀ ਪਾਰਟੀ ਦੇ ਬੁਲਾਰਿਆਂ ਦਾ ਟਾਈਮ ਖਰਾਬ ਕਰ ਰਹੇ ਹੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਜੋ ਪੰਜਾਬ ਸਰਕਾਰ ਦੀਆਂ ਪ੍ਰਾਪਤੀਆਂ ਹਨ, ਜੋ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤਾ ਹੈ, ਜੋ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਕੀਤਾ ਹੈ, ਜੋ ਇਨ੍ਹਾਂ ਬੈਠੇ ਹੋਏ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਸੱਜਣਾਂ ਨੇ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਕੀਤਾ ਹੈ, ਜੋ ਪੰਜਾਬ ਦੇ ਲੋਕਾਂ ਨੂੰ ਵੈਲਫੇਅਰ ਸਕੀਮਾਂ ਦਿੱਤੀਆਂ ਹਨ, ਇਹ ਸਭ ਨੂੰ ਪਤਾ ਹੈ । ਸਪੀਕਰ ਸਾਹਿਬ, ਹੁਣ ਇਹ ਜਾਣ ਲੱਗਿਆਂ ਫੂਡ ਸਕਿਓਰਟੀ ਬਿੱਲ ਲੈ ਆਏ ਸਨ। ਜੇਕਰ ਫੂਡ ਸਕਿਓਰਟੀ ਦਾ ਅਸਲੀ ਕੋਈ ਵਾਹਦ ਸ਼ਖਸ ਹੈ, ਜਿਸ ਨੂੰ ਇਸ

ਗੱਲ ਦੀ ਪ੍ਰਸੰਸਾ ਮਿਲਣੀ ਚਾਹੀਦੀ ਹੈ, ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਹਨ। ਉਨ੍ਹਾਂ ਨੇ ਸਾਲ 2007 ਵਿਚ ਗਰੀਬ ਲੋਕਾਂ ਦੇ ਘਰਾਂ ਵਿਚ ਅਨਾਜ ਘੱਲਿਆ। ਉਸ ਸਮੇਂ ਕਣਕ ਚਾਰ ਰੁ: ਕਿਲੋ ਸੀ ਅਤੇ ਹੁਣ 2 ਰੁਪਏ ਕਿੱਲੋ ਕਰ ਦਿੱਤੀ ਹੈ। ਜਿਥੇ ਉਸ ਸਮੇਂ 15 ਲੱਖ ਕਾਰਡ ਸਨ, ਹੁਣ 30 ਲੱਖ ਕਾਰਡ ਹਨ। ਅੱਜ ਪੰਜਾਬ ਦੀ ਬਹੁਤ ਵੱਡੀ ਅਬਾਦੀ ਇਸ ਸਕੀਮ ਦਾ ਲਾਭ ਲੈ ਰਹੀ ਹੈ। ਇਹ ਗੱਲਾਂ ਕਰਦੇ ਹਨ ਕਿ ਅਸੀਂ ਗਰੀਬਾਂ ਦੀ ਬਾਂਹ ਫੜਨੀ ਹੈ। ਇਨ੍ਹਾਂ ਕਦੇ ਵੀ ਕਿਸੇ ਗਰੀਬ ਦੇ ਹੱਕ ਵਿਚ ਕੋਈ ਸਕੀਮ ਨਹੀਂ ਲਿਆਂਦੀ। ਸ਼ਗਨ ਸਕੀਮ ਲਿਆਂਦੀ ਤਾਂ ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਲਿਆਂਦੀ ਹੈ। ਮੈਨੂੰ ਯਾਦ ਹੈ ਅਸੀਂ ਇਕ ਮੀਟਿੰਗ ਵਿਚ ਬੈਠੇ ਸੀ, ਸ਼ਾਇਦ ਸਪੀਕਰ ਸਾਹਿਬ, ਤੁਸੀਂ ਵੀ ਉਸ ਮੀਟਿੰਗ ਵਿਚ ਬੈਠੇ ਸੀ। ਗਰੀਬ ਪਰਿਵਾਰਾਂ ਦੀ ਹਾਲਤ ਇਸ ਤਰ੍ਹਾਂ ਦੀ ਹੁੰਦੀ ਹੈ ਕਿ ਜੇਕਰ ਕਿਸੇ ਨੇ ਸਾਹਾ ਰੱਖਣਾ ਹੋਵੇ ਤਾਂ ਜੇ ਤਾਂ ਉਸ ਕੋਲ ਪੈਸੇ ਹੋਣ ਤਾਂ ਉਹ ਰੱਖ ਲੈਂਦਾ ਹੈ ਨਹੀਂ ਤਾਂ ਫਿਰ ਅੱਗੇ ਪਾ ਲੈਂਦਾ ਹੈ। ਸਪੀਕਰ ਸਾਹਿਬ, ਇਹ ਜਿਹੜੀ ਬਿਮਾਰੀ ਹੈ...... (ਸ਼ੋਰ...ਵਿਘਨ..)

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਵੈੱਲ ਆਫ ਦਿ ਹਾਊਸ ਵਿੱਚ ਮੌਜੂਦ ਮੈਂਬਰ ਆਪਣੀਆਂ ਸੀਟਾਂ ਤੇ ਵਾਪਸ ਆ ਗਏ ਅਤੇ ਵਿਰੋਧੀ ਧਿਰ ਦੇ ਨੇਤਾ ਸਰਦਾਰ ਚਰਨਜੀਤ ਸਿੰਘ ਚੰਨੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਗਵਰਨਰ ਐਡਰੈਸ ਤੇ ਬੋਲਣ ਲਈ ਟਾਈਮ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਚੰਨੀ ਜੀ, ਜਿੰਨਾ ਟਾਈਮ ਤੁਹਾਡੀ ਪਾਰਟੀ ਨੂੰ ਅੱਜ ਮਿਲੇਗਾ ਉਸ ਵਿਚ ਬੋਲ ਲੈਣਾ। ਬਾਕੀ ਸੋਮਵਾਰ ਨੂੰ ਬੋਲ ਲੈਣਾ। (ਵਿਘਨ, ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਜਿੰਨਾ ਮਰਜ਼ੀ ਬੋਲਾਂ (ਵਿਰੋਧੀ ਧਿਰ ਦੇ ਮੈਂਬਰਾਂ ਵੱਲ ਇਸ਼ਾਰਾ) ਮੈਂ ਆਪਣੀ ਪਾਰਟੀ ਦਾ ਟਾਈਮ ਲੈ ਰਿਹਾ ਹਾਂ। ਬਾਦਲ ਸਾਹਿਬ ਦੇ ਜ਼ਜ਼ਬਾਤ ਮੈਨੂੰ ਯਾਦ ਹਨ, ਉਨ੍ਹਾਂ ਨੇ ਸਾਰਿਆਂ ਵਿਚ ਕਿਹਾ ਸੀ ਕਿ ਮੈਂ ਇਕ ਇਹੋ ਜਿਹੀ ਸਕੀਮ ਲਿਆਉਣਾ ਚਾਹੁੰਦਾ ਹਾਂ ਕਿ ਜੇਕਰ ਕਿਸੇ ਗਰੀਬ ਦੇ ਘਰ ਵਿਚ ਬਿਮਾਰੀ ਆ ਜਾਵੇ ਤਾਂ ਉਸ ਕੋਲ ਹਜ਼ਾਰ ਰੁਪਿਆ ਵੀ ਨਹੀਂ ਹੁੰਦਾ ਅਤੇ ਉਹ ਆਪਣਾ ਇਲਾਜ ਨਹੀਂ ਕਰਵਾ ਸਕਦਾ। ਅੱਜ ਸਰਦਾਰ ਪਰਕਾਸ਼ ਸਿੰਘ

ਬਾਦਲ ਜੀ ਨੇ ਭਗਤ ਪੂਰਨ ਸਿੰਘ ਸਿਹਤ ਬੀਮਾ ਯੋਜਨਾ ਤਹਿਤ ਇਕੱਲੇ ਇਕੱਲੇ ਗਰੀਬ ਦਾ ਸਿਹਤ ਬੀਮਾ ਕਰ ਦਿੱਤਾ ਹੈ । ਮੈਨੂੰ ਯਾਦ ਹੈ, ਸਪੀਕਰ ਸਾਹਿਬ, ਇਹ ਗਰੀਬਾਂ ਵਾਸਤੇ ਬਹੁਤ ਵੱਡੀ ਸਹੂਲਤ ਹੈ । ਕਈ ਗਰੀਬਾਂ ਦੀ ਹਾਲਤ ਇਹੋ ਜਿਹੀ ਹੁੰਦੀ ਹੈ ਕਿ ਉਨ੍ਹਾਂ ਕੋਲ ਕੋਈ ਇਮਦਾਦ ਨਹੀਂ ਹੁੰਦੀ ਕਿ ਉਹ ਆਪਣਾ ਇਲਾਜ ਕਰਵਾ ਸਕਣ । ਔਖੇ ਸਵਾਸ ਲੈਂਦੇ ਹੋਏ ਉਹ ਮੰਜੇ ਤੇ ਪਏ ਰਹਿੰਦੇ ਹਨ ਤੇ ਅੱਜ ਉਨ੍ਹਾਂ ਦੀ ਬਾਂਹ ਫੜ੍ਹੀ ਹੈ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ । ਜਿੱਥੇ ਉਨ੍ਹਾਂ ਨੂੰ ਸਸਤਾ ਅਨਾਜ ਦਿੱਤਾ ਹੈ, ਅੱਜ ਉਸ ਦੀ ਸਿਹਤ ਦਾ ਜੇ ਕਿਸੇ ਨੂੰ ਫਿਕਰ ਹੈ, ਅੱਜ ਤੰਦਰੁਸਤੀ ਦਾ ਫਿਕਰ ਹੈ, ਉਹ ਕੇਵਲ ਤੇ ਕੇਵਲ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਕੀਤਾ ਹੈ । ਇਹ ਤਾਂ ਡਰਾਮੇ ਕਰਦੇ ਹਨ । ਅੱਜ ** ** ਨੂੰ ਪੁੱਛ ਕੇ ਵੇਖੋ ।

**Mr. Speaker :** Do not mention his name as he is not present in the House.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਅੱਜ ਉਹ ਟੋਟੇ ਟੋਟੇ ਹੋ ਗਿਆ ਤੇ ਸਿੱਲੀ ਸਿੱਲੀ ਆਉਂਦੀ ਏ ਹਵਾ, ਕਿਤੇ ਕੋਈ ਰੋਂਦਾ ਹੋਵੇਗਾ । ਉਸ ਵਿਚਾਰੇ ਨਾਲ ਤਾਂ ਇਹ ਹੋਈ :

ਮੱਝ ਵੇਚ ਕੇ ਘੋੜੀ ਲਈ, ਦੁੱਧ ਪੀਣੋਂ ਗਏ, ਲਿੱਦ ਚੁੱਕਣੀ ਪਈ ।

(ਹਾਸਾ)

ਅੱਜ ਲੰਡਨ ਤੋਂ ਵਾਪਸ ਆਉਣ ਤੇ, ਜੋ ਸਾਡਾ ਵੀਰ ਹੈ, ਪੰਜਾਬ ਦਾ ਗਾਇਕ ਹੈ, ਜਿਸ ਤੇ ਸਾਨੂੰ ਮਾਣ ਹੈ, ਅੱਜ ਜੋ ਉਸ ਨਾਲ ਹੋਈ ਹੈ, ਸਾਨੂੰ ਸਾਰਿਆਂ ਨੂੰ ਉਸ ਲਈ ਹਮਦਰਦੀ ਦਾ ਮਤਾ ਪਾਸ ਕਰਨਾ ਚਾਹੀਦਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ, ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ, ਸਰਦਾਰ ਬਲਬੀਰ ਸਿੰਘ ਸਿੱਧੂ, ਸਰਦਾਰ ਸੁਖਜਿੰਦਰ ਸਿੰਘ ਅਤੇ ਸ਼੍ਰੀ ਤਰਲੋਚਨ ਸਿੰਘ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਇਹ ਮੰਗ ਕਰ ਰਹੇ ਸਨ ਕਿ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ

ਰੱਖਿਆ ਸੇਵਾਵਾਂ ਭਲਾਈ ਸਰਦਾਰ ਵਿਰਸਾ ਸਿੰਘ ਵਲਟੋਹਾ ਦਾ ਸਮਾਂ ਪੂਰਾ ਹੋ ਗਿਆ ਹੈ, ਉਨ੍ਹਾਂ ਨੂੰ ਬਿਠਾਇਆ ਜਾਵੇ ਅਤੇ ਉਨ੍ਹਾਂ ਨੂੰ ਗਵਰਨਰ ਐਡਰੈਸ ਤੇ ਬੋਲਣ ਲਈ ਸਮਾਂ ਦਿੱਤਾ ਜਾਵੇ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਸਪੀਕਰ :** ਉਹ ਆਪਣੀ ਪਾਰਟੀ ਦਾ ਟਾਈਮ ਲੈ ਰਹੇ ਹਨ । (ਵਿਘਨ) (ਸ਼ੋਰ) ਜੋ ਉਨ੍ਹਾਂ ਦੀ ਪਾਰਟੀ ਦਾ ਟਾਈਮ ਹੈ, ਉਹ ਭਾਵੇਂ ਸਾਰਾ ਹੀ ਲੈ ਲੈਣ । (ਵਿਘਨ) (ਸ਼ੋਰ) ਜੋ ਉਨ੍ਹਾਂ ਦਾ ਟੋਟਲ ਟਾਈਮ ਹੈ, ਉਹ ਭਾਵੇਂ ਅੱਜ ਲੈ ਲੈਣ ਤੇ ਭਾਵੇਂ ਕੱਲ੍ਹ ਲੈ ਲੈਣ । ਉਨ੍ਹਾਂ ਦਾ ਉਨਾ ਟਾਈਮ ਘਟਦਾ ਜਾਵੇਗਾ । (ਵਿਘਨ) (ਸ਼ੋਰ) ਤੁਹਾਡਾ ਉਨਾ ਟਾਈਮ ਐਕਸਟੈਂਡ ਹੋ ਜਾਵੇ ਗਾ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਅੱਜ ਪੰਜਾਬੀ ਗਾਇਕ ਨੇ ਜੋ ਸਟੇਟਮੈਂਟ ਦਿੱਤੀ ਹੈ ਔਰ ਬਾਲਮੀਕੀ ਭਾਈਚਾਰਾ ਜਿਸ ਦਾ ਅਸੀਂ ਸਾਰੇ ਸਤਿਕਾਰ ਕਰਦੇ ਹਾਂ..... (ਵਿਘਨ) (ਸ਼ੋਰ)

---

## DHARNA

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਨੇ ਗਵਰਨਰ ਐਡਰੈਸ ਤੇ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਧਰਨਾ ਦਿੱਤਾ । ਇਸ ਤੋਂ ਇਲਾਵਾ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ, ਸਰਦਾਰ ਸੁਖਜਿੰਦਰ ਸਿੰਘ, ਸ੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਅਤੇ ਸ੍ਰੀ ਤਰਲੋਚਨ ਸਿੰਘ ਵੈੱਲ ਆਫ ਦਿ ਹਾਊਸ ਵਿੱਚ ਗਵਰਨਰ ਐਡਰੈਸ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਸਪੀਕਰ :** ਤੁਸੀਂ ਬਗੈਰ ਮਤਲਬ ਟਾਈਮ ਖਰਾਬ ਕਰ ਰਹੇ ਹੋ । (ਵਿਘਨ) ਉਹ ਆਪਣੀ ਪਾਰਟੀ ਦਾ ਟਾਈਮ ਲੈ ਕੇ ਬੋਲ ਰਹੇ ਹਨ । Mr. Channi, You are wrong. you are wrong. (ਵਿਘਨ) (ਸ਼ੋਰ) ਰਾਜਾ ਜੀ, ਇੱਕ ਗੱਲ ਸਮਝ ਲਓ । (ਵਿਘਨ) (ਸ਼ੋਰ) ਮੇਰੀ ਇੱਕ ਗੱਲ ਤਾਂ

ਸੁਣ ਲਓ । ਗੱਲ ਤਾਂ ਪਹਿਲਾਂ ਸੁਣੋ । ਪਹਿਲਾਂ ਬੀਬੀ ਜੀ ਬੋਲੇ। ਬੀਬੀ ਜੀ ਤੋਂ ਬਾਅਦ ਭੰਡਾਰੀ ਜੀ ਬੋਲੇ । ਭੰਡਾਰੀ ਜੀ ਤੋਂ ਬਾਅਦ ਸੁਖਜਿੰਦਰ ਜੀ ਬੋਲੇ । ਹੁਣ ਵਲਟੋਹਾ ਸਾਹਿਬ ਬੋਲ ਰਹੇ ਹਨ । ਉਸ ਤੋਂ ਬਾਅਦ ਹੁਣ ਤੁਹਾਨੂੰ ਟਾਈਮ ਦੇਣਾ ਹੈ । (ਵਿਘਨ) ਤੁਸੀਂ ਕੱਲ੍ਹ ਬੋਲ ਲੈਣਾ । ਨੈਕਸਟ ਡੇਅ ਬੋਲ ਲੈਣਾ । ਤੁਹਾਡਾ ਪਾਰਟੀ ਦਾ ਟਾਈਮ ਹੈ । (ਵਿਘਨ) (ਸ਼ੋਰ) No, this is not the way. ਨਹੀਂ। (ਵਿਘਨ) ਉਹ ਭਾਵੇਂ ਘੰਟਾ ਬੋਲ ਲੈਣ । ਜੇ ਪਾਰਟੀ ਕਹੇ, ਉਨ੍ਹਾਂ ਨੂੰ ਹੀ ਬੁਲਾਉਣਾ ਹੈ, then. ਮੇਰੀ ਇੱਕ ਗੱਲ ਸੁਣ ਲਓ । ਮੈਂ ਤੁਹਾਡੀ ਗੱਲ ਸਮਝਦਾ ਹਾਂ । ਮੇਰੀ ਗੱਲ ਸੁਣ ਲਓ । ਮੇਰੀ ਬੇਨਤੀ ਸੁਣ ਲਓ । (ਵਿਘਨ) ਮੇਰੀ ਇੱਕ ਬੇਨਤੀ ਸੁਣ ਲਓ । ਜਿਵੇਂ ਉਨ੍ਹਾਂ ਦੀ ਪਾਰਟੀ ਨੇ ਕਹਿ ਦਿੱਤਾ ਕਿ ਸਾਡੇ ਵੱਲੋਂ ਉਹ ਬੋਲਣਗੇ । ਮੇਰੇ ਵੱਲੋਂ ਜਿਹੜਾ ਬੁਲਾਰਾ ਬੋਲਣਾ ਹੈ, ਭਾਵੇਂ ਉਹ ਸਾਰਾ ਟਾਈਮ ਹੀ ਲੈ ਲਵੇ । ਮੈਨੂੰ ਕੀ ਇਤਰਾਜ਼ ਹੈ । (ਵਿਘਨ) (ਸ਼ੋਰ) ਮੇਰੀ ਇੱਕ ਬੇਨਤੀ ਸੁਣ ਲਓ । ਤੁਸੀਂ ਮੇਰੀ ਗੱਲ ਸਮਝਦੇ ਨਹੀਂ । ਤੁਸੀਂ ਆਪਣਾ ਟਾਈਮ ਵੇਸਟ ਕਰ ਰਹੇ ਹੋ । You are wrong. ਤੁਸੀਂ ਇਸ ਇਸ਼ੂ ਤੇ wrong ਹੋ । ਮੇਰੀ ਇੱਕ ਗੱਲ ਸਮਝ ਲਓ । ਪਹਿਲੀ ਗੱਲ, ਹਾਊਸ ਐਗਜ਼ੈਕਟ ਟਾਈਮ ਤੇ ਐਡਜਰਨ ਹੋਣਾ ਹੈ। (ਵਿਘਨ) (ਸ਼ੋਰ) ਨੰਬਰ ਦੋ, ਮੇਰੀ ਬੇਨਤੀ ਸੁਣ ਲਓ । When today he is on his legs, next day, he will resume.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਗਵਰਨਰ ਐਡਰੈਸ ਤੇ ਸਮਾਂ ਨਾ ਦੇਣ ਕਾਰਨ ਮਾਨਯੋਗ ਸਪੀਕਰ ਸਾਹਿਬ ਵਿਰੁੱਧ ** ** ਨਾਹਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ :** ਨਹੀਂ । ਨਹੀਂ । ਮੈਂ ਨਾ ਤੁਹਾਡੇ ਤੋਂ ਡਰਦਾ ਹਾਂ ਤੇ ਨਾ ਹੀ ਉਨ੍ਹਾਂ ਤੋਂ ਡਰਦਾ ਹਾਂ । (ਵਿਘਨ) (ਸ਼ੋਰ) ਮੇਰੇ ਵੱਲੋਂ ਭਾਵੇਂ ਉਨ੍ਹਾਂ ਨੂੰ ਪਾਰਟੀ ਸਾਰਾ ਟਾਈਮ ਦੇ ਦੇਵੇ । He will speak. (ਵਿਘਨ) (ਸ਼ੋਰ)

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ ਅਤੇ

** Expunged as ordered by the Chair.

ਗਵਰਨਰ ਐਡਰੈਸ ਤੇ ਬੋਲਣ ਲਈ ਸਦਨ ਦਾ ਸਮਾਂ ਐਕਸਟੈਂਡ ਕਰਨ ਦੀ ਮੰਗ ਕਰ ਰਹੇ ਸਨ ।)

**Mr. Speaker :** You are wrong..... you are wrong.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੇਰਾ ਅੱਧਾ ਘੰਟਾ ਤਾਂ ਇਹ ਖਾ ਗਏ ਹਨ ....(ਵਿਘਨ)....

**ਮਾਨਯੋਗ ਸਪੀਕਰ :** ਉਨ੍ਹਾਂ ਦੀ ਪਾਰਟੀ ਦਾ ਟਾਈਮ ਹੈ । ਭਾਵੇਂ ਉਹ ਸਾਰਾ ਟਾਈਮ ਲੈ ਲੈਣ .....(ਵਿਘਨ)....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਇੰਟਰੱਪਸ਼ਨ ਕੱਢ ਦਿਓ .....(ਵਿਘਨ)....

**ਮਾਨਯੋਗ ਸਪੀਕਰ :** ਉਨ੍ਹਾਂ ਦੀ ਪਾਰਟੀ ਦਾ ਟਾਈਮ ਹੈ। ਉਨ੍ਹਾਂ ਦੀ ਪਾਰਟੀ ਕਹਿੰਦੀ ਹੈ ਕਿ ਸਾਡੇ ਵੱਲੋਂ ਇਹੀ ਬੋਲੇਗਾ, then .....(ਵਿਘਨ)..... ਤੁਸੀਂ ਭਾਵੇਂ ਆਪਣੀ ਪਾਰਟੀ ਵੱਲੋਂ ਜਿੰਨਾ ਮਰਜ਼ੀ ਬੋਲ ਲੈਣਾ, ਜਿੰਨਾ ਤੁਹਾਡਾ ਟਾਈਮ ਹੈ ...(ਵਿਘਨ) .....

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ ਅਤੇ ਗਵਰਨਰ ਐਡਰੈਸ ਤੇ ਬੋਲਣ ਲਈ ਸਦਨ ਦਾ ਸਮਾਂ ਐਕਸਟੈਂਡ ਕਰਨ ਦੀ ਮੰਗ ਕਰ ਰਹੇ ਸਨ ।)

**Mr. Speaker :** Nothing should be recorded, ਜਿੰਨਾ ਵੀ ਹੁਣ ਤੱਕ ਬੋਲਿਆ ਹੈ। ...(ਵਿਘਨ....ਸ਼ੋਰ).....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਓਹ ਭਰਾ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਕੀ ਲੂਣ ਖਾ ਕੇ ਆਇਆ ਹੈ ? ਕੀ ਮੇਰੇ ਨਾਲ ਪੰਗਾ ਲੈ ਕੇ ਕੋਈ ਫਾਇਦਾ ਹੈ ....(ਵਿਘਨ).... ਸਪੀਕਰ ਸਾਹਿਬ ....(ਵਿਘਨ).... ਕੌਣ ਉਡਾਉਂਦਾ ਹੈ ? ਉਡਾਉਂਦੇ ਤੁਸੀਂ ਹੋ। ...(ਵਿਘਨ).... ਸਪੀਕਰ ਸਾਹਿਬ, ਇਹ ਇੰਟਰਪਸ਼ਨ ਵਾਲਾ ਪੀਰੀਅਡ ਕੱਢ ਦਿਓ। ਮੈਂ 30 ਮਿੰਟ ਬੋਲਿਆ ਹਾਂ ਜੀ ...(ਵਿਘਨ)....

**ਮਾਨਯੋਗ ਸਪੀਕਰ :** ਜੋ ਮੇਰੇ ਬਗੈਰ ਪੁੱਛੇ ਬੋਲਦਾ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।No, No,. ....(ਵਿਘਨ).... ਉਨ੍ਹਾਂ ਦੀ ਪਾਰਟੀ ਦਾ

ਟਾਈਮ ਹੈ। ਮੇਰੀ ਗੱਲ ਸਮਝ ਲਵੋ। ਤੁਸੀਂ ਗੱਲ ਸਮਝ ਲਵੋ। .....(ਵਿਘਨ....ਸ਼ੋਰ).....

---

## MOTION OF THANKS AND DISCUSSION ON GOVERNOR'S ADDRESS *(RESUMPTION)*

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਹਾਊਸ ਦਾ ਮੈਂਬਰ ਹਾਂ ਜੀ। ਮੈਂ ਦੂਜੀ ਵਾਰ ਚੁਣ ਕੇ ਆਇਆ ਹਾਂ ਜੀ ....(ਵਿਘਨ).... ਇਹ ਬਾਰਡਰ ਵਾਲਿਆਂ ਨਾਲ ਧੱਕਾ ਕਰਦੇ ਹਨ ਜੀ....(ਵਿਘਨ)... ਮੈਂ ਬਾਰਡਰ ਦਾ ਗਰੀਬ ਬੰਦਾ ਹਾਂ ਜੀ ....(ਵਿਘਨ).... ਪਾਕਿਸਤਾਨ ਦੇ ਬਾਰਡਰ ਦੇ ਨਾਲੋਂ ਆਇਆ ਹਾਂ ਜੀ ...(ਵਿਘਨ...ਸ਼ੋਰ).... ਮੈਂ ਬਾਰਡਰ ਤੋਂ ਆਇਆ ਹਾਂ ਜੀ, ਬਾਰਡਰ ਦੇ ਲੋਕਾਂ ਨਾਲ ਇਹ ਧੱਕਾ ਕਰਦੇ ਹਨ ਜੀ। ਇਹ ਚੰਨੀ ਸਾਹਿਬ ਇਥੋਂ ਖਰੜ ਤੋਂ ਉਠ ਕੇ ਆ ਜਾਂਦੇ ਹਨ, ਮੈਂ ਬਾਰਡਰ ਦੇ ਲਾਗੋਂ ਆਇਆ ਹਾਂ ਜੀ। ਮੇਰੇ ਨਾਲ ਬਾਰਡਰ ਵਾਲਾ ਹੋਣ ਕਰਕੇ ਧੱਕਾ ਕਰਦੇ ਹਨ ਜੀ ....(ਵਿਘਨ....ਸ਼ੋਰ).... ਇਹ ਬਾਰਡਰ ਵਾਲਿਆਂ ਨਾਲ ਧੱਕਾ ਕਰਦੇ ਹਨ ਜੀ ...(ਵਿਘਨ).... ਇਹ ਬਾਰਡਰ ਵਾਲਾ ਹੋਣ ਕਰਕੇ ਧੱਕਾ ਕਰਦੇ ਹਨ ਜੀ ....(ਵਿਘਨ).... ਜੇ ਮੇਰੀ ਵੀ ਚੰਡੀਗੜ੍ਹ ਲਾਗੇ ਕੋਠੀ ਹੁੰਦੀ ਤਾਂ ਮੇਰੇ ਨਾਲ ਇਸ ਤਰ੍ਹਾਂ ਨਹੀਂ ਸੀ ਹੋਣੀ .....(ਵਿਘਨ....ਸ਼ੋਰ)....

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਗਵਰਨਰ ਐਡਰੈਸ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਹਾਡੀ ਪਾਰਟੀ ਤੁਹਾਡਾ ਸਾਰਾ ਟਾਈਮ ਭਾਵੇ ਇੱਕ ਬੰਦੇ ਨੂੰ ਬੋਲਣ ਵਾਸਤੇ ਦੇ ਦੇਵੇ ....(ਵਿਘਨ)... ਇਹ ਕਦੇ ਨਹੀਂ ਹੋਇਆ ਅੱਜ ਤੱਕ ....(ਵਿਘਨ)..... ਨਾ ਪਾਰਲੀਮੈਂਟ ਵਿੱਚ ਹੋਇਆ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਵਲਟੋਹੇ ਤੋਂ ਆਇਆ ਹਾਂ, ਮੈਂ ਬਾਰਡਰ ਤੋਂ ਆਇਆ ਹਾਂ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ

---

** Expunged as ordered by the Chair.

ਮੈਂਬਰ ਸਾਹਿਬਾਨ ਸਦਨ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸਨ ਅਤੇ ਗਵਰਨਰ ਐਡਰੈਸ ਤੇ ਬੋਲਣ ਲਈ ਸਦਨ ਦਾ ਸਮਾਂ ਐਕਸਟੈਂਡ ਕਰਨ ਦੀ ਮੰਗ ਕਰ ਰਹੇ ਸਨ ।)

**Mr. Speaker :** You are wrong. You are crossing the Floor.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਤਾਂ ਮਾਤੜ੍ਹ ਬੰਦਾ ਹਾਂ ਜੀ, ਇਸ ਕਰਕੇ ਨਹੀਂ ਬੋਲਣ ਦਿੰਦੇ.....(ਵਿਘਨ).....

**ਮਾਨਯੋਗ ਸਪੀਕਰ :** ਜੇਕਰ ਹਾਊਸ ਚਾਹੇਗਾ then it will be extended, otherwise ਨਹੀਂ। ਨੰਬਰ ਦੋ, ਇੱਕ ਪਾਰਟੀ ਦਾ ਟਾਈਮ ਹੈ, ਭਾਵੇਂ ਦੋ ਘੰਟੇ ਇੱਕ ਬੰਦਾ ਬੋਲ ਲਵੇ ....(ਵਿਘਨ).... you are wasting the time .....(ਵਿਘਨ) .... ਮੈਨੂੰ ਕੋਈ ਫਰਕ ਨਹੀਂ ਪੈਂਦਾ ....(ਵਿਘਨ)....

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਅਸਲ ਵਿੱਚ ਗੱਲ ਇਹ ਹੈ ਕਿ ** ** ਉਥੇ ਟੀ.ਵੀ. ਤੇ ਬੈਠੇ ਹਨ। ਜਿਹੜਾ ਕਾਂਗਰਸ ਦੇ ਦਫਤਰ ਦੇ ਵਿੱਚ ਲੱਗਾ ਹੈ, ਉਸ ਟੀ.ਵੀ. ਤੇ ਬੈਠੇ ਹਨ, ਉਥੇ ਵੇਖ ਰਹੇ ਹਨ। ਜਿਹੜੀ ਇਨ੍ਹਾਂ ਦੀ ਧੌੜੀ ਲੱਥਣ ਡਹੀ ਹੈ, ਉਸ ਕਰਕੇ ਇਹ ਚੀਕਾਂ ਮਾਰੀ ਜਾਂਦੇ ਹਨ ...(ਵਿਘਨ)...

(**ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲੋਂ ਅਵਾਜ਼ਾਂ :** ਉਹ ਚਲਦਾ ਨਹੀਂ ਹੈ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਦੇਖ ਕੇ ਆਇਆ ਹਾਂ ....(ਵਿਘਨ).... ਉਹ ਉਥੇ ਬੈਠੇ ਹਨ ....(ਵਿਘਨ).... ਮੈਂ ਵੇਖ ਕੇ ਆਇਆ ਹਾਂ ਜੀ ....(ਵਿਘਨ).... ਅਸਲ ਵਿੱਚ ਹੋਰ ਇਨ੍ਹਾਂ ਨੂੰ ਕੋਈ ਦਿੱਕਤ ਨਹੀਂ, ** ** ਆ ਗਏ, ਇਨ੍ਹਾਂ ਦੇ ਹੋਰ ਆਗੂ ਆ ਗਏ। ਉਹ ਇਥੋਂ ਉਠ ਕੇ ਦਫਤਰ ਜਾ ਕੇ ਬਹਿ ਗਏ, ਟੀ.ਵੀ. ਅੱਗੇ ਬਹਿ ਗਏ ....(ਵਿਘਨ)..... (ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲੋਂ ਵਿਘਨ) ..... ਬਹਿ ਜਾ ਭਰਾ। ਬਹਿ ਜਾ, ਆਪਾਂ ਸਟੂਡੈਂਟਸ ਆਰਗੇਨਾਈਜੇਸ਼ਨ ਵਿਚੋਂ ਆਏ ਹਾਂ ....(ਵਿਘਨ).... ਸਟੂਡੈਂਟਸ ਆਰਗੇਨਾਈਜੇਸ਼ਨ ਵਿਚੋਂ ਆਏ ਹਾਂ, ਤੂੰ ਤਾਂ ਬਹਿ ਜਾ ਭਰਾ। ਸਪੀਕਰ ਸਾਹਿਬ, ਇਹ ਜਿਹੜਾ ਇੰਟਰਪਰਸ਼ਨ ਦਾ ਪੀਰੀਅਡ ਹੈ, ਇਹ ਘਟਾਇਆ ਜਾਵੇ । ਇਹ ਸਾਡੀ ਪਾਰਟੀ ਦਾ ਟਾਈਮ ਖਾ ਰਹੇ ਹਨ, ਬਾਅਦ

ਵਿਚ ਇਹ ਜਿੰਨਾ ਮਰਜ਼ੀ ਰੌਲਾ ਪਾਈ ਜਾਣ, ਸਾਨੂੰ ਕੋਈ ਇਤਰਾਜ਼ ਨਹੀਂ ਹੈ।

**ਮਾਨਯੋਗ ਸਪੀਕਰ :** ਮੈਂ ਅਕਾਰਡਿੰਗ ਟੂ ਦਿ ਰੂਲਜ਼ ਹੀ ਚਲਦਾ ਹਾਂ। (ਵਿਘਨ ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਸਾਡਾ ਟਾਈਮ ਵਧਣਾ ਚਾਹੀਦਾ ਹੈ ਕਿਉਂਕਿ ਇਹ ਬੋਲ ਰਹੇ ਹਨ.. (ਵਿਘਨ ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ :** ਮੈਂ ਅਕਾਰਡਿੰਗ ਟੂ ਰੂਲਜ਼ ਚਲਦਾ ਹਾਂ, ਮੈਂ ਤਾਂ ਅਕਾਰਡਿੰਗ ਟੂ ਰੂਲਜ਼ ਚੱਲਦਾ ਹਾਂ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ, ਪ੍ਰੈਸ ਗੈਲਰੀ ਵੱਲ ਨੂੰ ਸੰਬੋਧਨ ਕਰਦੇ ਹੋਏ ਕਹਿ ਰਹੇ ਸਨ ਕਿ ਸਾਡੀ ਪ੍ਰੈਸ ਕੋਲੋਂ ਮੰਗ ਹੈ ਕਿ ਤੁਸੀਂ ਤਾਂ ਆਜ਼ਾਦ ਬੰਦੇ ਹੋ ਤੇ ਕੁਝ ਤਾਂ ਮਾੜਾ ਮੋਟਾ ਲਿਖ ਦਿਉ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਭਰਾ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ) ਤੂੰ ਯੂਥ ਕਾਂਗਰਸ ਦਾ ਬਣ ਗਿਆ ਹੈ, ਹੁਣ ਛੱਡ ਖਹਿੜਾ । ਸਪੀਕਰ ਸਾਹਿਬ, ਇਨ੍ਹਾਂ ਨੇ (ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲ ਇਸ਼ਾਰਾ ਕਰਦੇ ਹੋਏ) ਨਵਾਂ ਤਰੀਕਾ ਅਪਣਾ ਲਿਆ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ

---

** Expunged as ordered by the Chair.

ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ** ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ :** ਉਹ ਸੱਚ ਲਿਖਣਗੇ, ਜਿਸ ਤਰ੍ਹਾਂ ਇਨ੍ਹਾਂ ਨੇ ਕੱਲ੍ਹ ਲਿਖਿਆ ਹੈ..(ਵਿਘਨ ਸ਼ੋਰ) ਇਹ ਝੂਠ ਨਹੀਂ ਲਿਖਣਗੇ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ** ** ਨਾਹਰੇ ਲਗਾ ਰਹੇ ਸਨ ਅਤੇ ਸਰਦਾਰ ਪਰਮਿੰਦਰ ਸਿੰਘ ਪਿੰਕੀ ਮਾਨਯੋਗ ਸਪੀਕਰ ਸਾਹਿਬ ਨਾਲ ਬਹਿਸ ਕਰ ਰਹੇ ਸੀ । ** ** ਨਾਹਰੇ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**Mr. Speaker:** You must understand the rules. ਤੁਸੀਂ ਰੂਲਜ਼ ਨੂੰ ਸਮਝਦੇ ਹੋ ? (ਸਰਦਾਰ ਪਰਮਿੰਦਰ ਸਿੰਘ ਪਿੰਕੀ ਨੂੰ ਸੰਬੋਧਨ ਕਰਦੇ ਹੋਏ ) ਜੇ ਤੁਹਾਡੀ ਪਾਰਟੀ ਕਹੇ.... (ਵਿਘਨ ਸ਼ੋਰ) ਮੇਰੀ ਗੱਲ ਸੁਣ ਲਵੋ । (ਵਿਘਨ ਸ਼ੋਰ) ਮੇਰੀ ਗੱਲ ਤਾਂ ਸੁਣ ਲਵੋ, ਜੇ ਤੁਹਾਡੀ ਪਾਰਟੀ ਕਹੇਗੀ ਕਿ ਤੁਸੀਂ ਬੋਲਣਾ ਹੈ then what I can do.

---

## WALK OUT

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਗਵਰਨਰ ਐਡਰੈਸ ਤੇ ਬਹਿਸ ਦੌਰਾਨ ਬੋਲਣ ਦਾ ਸਮਾਂ ਨਾ ਦੇਣ ਦੇ ਵਿਰੋਧ ਵਜੋਂ ** ** ਨਾਹਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਵੱਲੋਂ ਚੇਅਰ ਦੇ ਖਿਲਾਫ ਬੋਲਿਆ ਗਿਆ ਹੈ, ਇਸ ਬਾਰੇ ਇਨ੍ਹਾਂ ਨੇ ਮਾਫੀ ਤਾਂ ਨਹੀਂ ਮੰਗਣੀ ਲੇਕਿਨ ਘੱਟੋ ਘੱਟ ਉਸ ਸਾਰੇ ਨੂੰ ਐਕਸਪੰਜ ਕਰ ਦਿੱਤਾ ਜਾਵੇ ।

---

** Expunged as ordered by the Chair.

**ਮਾਨਯੋਗ ਸਪੀਕਰ :** ਉਹ ਐਕਸਪੰਜ ਕਰਵਾ ਦਿੱਤਾ ਹੈ ।

**ਸਿੱਖਿਆ ਮੰਤਰੀ :** ਦੂਜੀ ਬੇਨਤੀ ਹੈ ਕਿ ਸਾਡਾ ਦੋਹਾਂ ਪਾਰਟੀਆਂ ਦਾ ਤਿੰਨ ਘੰਟੇ 42 ਮਿੰਟ ਸਮਾਂ ਹੈ, ਇਨ੍ਹਾਂ ਦਾ ਦੋ ਘੰਟੇ 9 ਮਿੰਟ ਟਾਈਮ ਹੈ ...

**ਮਾਨਯੋਗ ਸਪੀਕਰ:** ਅਕਾਰਡਿੰਗ ਟੂ ਰੂਲਜ਼ ਜੇ ਪਾਰਟੀ ਕਹੇ ਕਿ ਅਸੀਂ ਇੱਕ ਬੰਦੇ ਨੂੰ ਹੀ ਬੁਲਾਉਣਾ ਹੈ ਤਾਂ ਉਹੀ ਬੋਲੇਗਾ।

**ਸਿੱਖਿਆ ਮੰਤਰੀ :** ਕੋਈ ਇਤਰਾਜ਼ ਨਹੀਂ ਹੈ। ਇਨ੍ਹਾਂ ਦੇ ਕੋਲ 2 ਘੰਟੇ 9 ਮਿੰਟ ਦਾ ਟਾਈਮ ਹੈ, ਇਸ ਸਾਰੇ ਟਾਈਮ ਵਿੱਚ ਭਾਵੇਂ ਇਨ੍ਹਾਂ ਦਾ ਇੱਕ ਬੰਦਾ ਹੀ ਬੋਲ ਲਵੇ, ਸਾਨੂੰ ਕੋਈ ਇਤਰਾਜ਼ ਨਹੀਂ ਹੈ । ਲੇਕਿਨ ਜਿਸ ਤਰ੍ਹਾਂ ਦੀਆਂ ਹਰਕਤਾਂ ਕਰ ਰਹੇ ਸਨ ਤੇ ਕਦੇ ਪ੍ਰੈਸ ਨੂੰ ਕਹਿ ਰਹੇ ਸਨ ਕਿ ਸਾਡੀ ਫੋਟੋਆਂ ਖਿੱਚੋ ਜਾਂ ਕੁਝ ਹੋਰ ਕਰੋ। ਕਾਈਂਡਲੀ ਅਸੀਂ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਹਾਊਸ ਦੀ ਮਰਿਆਦਾ ਦਾ ਸਵਾਲ ਹੈ, ਇਨ੍ਹਾਂ ਨੂੰ ਘੱਟੋ ਘੱਟ ਥੋੜ੍ਹਾ ਬਹੁਤ ਭਾਵੇ ਬਾਅਦ ਵਿੱਚ ਬੁਲਾ ਕੇ ਜ਼ਰੂਰ ਸਮਝਾਉ ਕਿ ਹਾਊਸ ਦੇ ਵਿੱਚ ਜਿਹੜੀ ਮਰਿਆਦਾ ਹੈ, ਉਹ ਕਿਵੇਂ ਕਾਇਮ ਰਹਿਣੀ ਚਾਹੀਦੀ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਕੀ ਮੈਂ ਹੁਣ ਇਨ੍ਹਾਂ ਦੇ ਮੂੰਹ ਉਤੇ ਛਿੱਕਾ ਚਾੜ੍ਹ ਦਿਆਂ? ਮੈਂ ਕੀ ਕਰ ਸਕਦਾ ਹਾਂ What can I do.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਕੀ ਮੈਨੂੰ ਬੋਲਣ ਦੀ ਆਗਿਆ ਹੈ?

**ਸਿੱਖਿਆ ਮੰਤਰੀ :** ਸਰ, ਮਰਿਆਦਾ ਤਾਂ ਕੰਟਰੋਲ ਕਰਨੀ ਪਵੇਗੀ...

**Mr. Speaker:** What can I do ? ਤੁਸੀਂ ਮੈਨੂੰ ਦੱਸੋ ਕਿ ਮੈਂ ਕੀ ਕਰ ਸਕਦਾ ਹਾਂ। ਜੇ ਤੁਹਾਡੇ ਹੀ ਮੈਂਬਰਜ਼ ਰੌਲਾ ਪਾਈ ਜਾਣਗੇ ਤਾਂ ਮੈਂ ਕੀ ਕਰਾਂਗਾ?

**ਸਿੱਖਿਆ ਮੰਤਰੀ :** ਜੇ ਇਹ ਟਾਈਮ ਤੋਂ ਵੱਧ ਬੋਲਦੇ ਹਨ ਤਾਂ ਅਸੀਂ ਇਤਰਾਜ਼ ਕਰਦੇ ਹਾਂ, ਪਾਰਟੀ ਦੀ ਗੱਲ ਕਰ ਰਹੇ ਹਨ.. (ਇਸ ਸਮੇਂ ਸਿੱਖਿਆ ਮੰਤਰੀ ਜੀ ਦਾ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ ।)

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਤੁਸੀਂ ਮੈਨੂੰ ਇਹ ਦੱਸੋ ਕਿ ਜੇ ਤੁਸੀਂ ਕੋਈ ਊਟ ਪਟਾਂਗ, ਗਲਤ ਬੋਲਣਾ ਸ਼ੁਰੂ ਕਰ ਦਿਉਗੇ ਤਾਂ ਮੈਂ ਤੁਹਾਨੂੰ

** Expunged as ordered by the Chair.

ਆ ਕੇ ਕੀ ਕਹਿ ਦਿਆਂਗਾ ?

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਤੁਹਾਡੇ ਕੋਲ ਪੂਰਾ ਹੱਕ ਹੈ।

**ਮਾਨਯੋਗ ਸਪੀਕਰ :** ਮੈਂ ਤਾਂ ਐਕਸਪੰਜ ਹੀ ਕਰਵਾ ਸਕਦਾ ਹਾਂ, at the most.

**ਸਿੱਖਿਆ ਮੰਤਰੀ :** ਤੁਸੀਂ ਕੋਈ ਵੀ ਐਕਸ਼ਨ ਲੈ ਸਕਦੇ ਹੋ, ਆਫਟਰ ਆਲ ਜ਼ੁੰਮੇਵਾਰੀ ਹੈ ਤੁਹਾਡੀ ਹਾਊਸ ਦੇ ਵਿੱਚ ਤੇ ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਜੇਕਰ ਅਸੀਂ ਵੀ ਗਲਤ ਕਹਿੰਦੇ ਹਾਂ ਤਾਂ ਸਾਨੂੰ ਵੀ ਕਹੋ, ਕੋਈ ਗੱਲ ਨਹੀਂ ਹੈ, ਚੇਅਰ ਦੀ ਰਿਸਪੈਕਟ ਹੈ, ਇਹ ਕੋਈ ਇੰਡਵਿਜੂਅਲ ਗੱਲ ਨਹੀਂ ਹੈ।

**ਮਾਨਯੋਗ ਸਪੀਕਰ :** ਮੇਰੀ ਬੇਨਤੀ ਹੈ ਕਿ ਇਹ ਰਿਸਪਾਂਸੀਬਿਲਟੀ ਮੈਂਬਰ ਸਾਹਿਬਾਨ ਨੂੰ ਆਪਣੇ ਆਪ ਸਮਝਣੀ ਚਾਹੀਦੀ ਹੈ ਕਿ ਉਨ੍ਹਾਂ ਦੀ ਕੀ ਰਿਸਪਾਂਸੇਬਿਲਟੀ ਹੈ, ਉਨ੍ਹਾਂ ਦੀ ਜ਼ੁੰਮੇਵਾਰੀ ਕੀ ਹੈ?

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਹੁਣ ਪ੍ਰੈਸ ਨੂੰ ਆਵਾਜ਼ਾਂ ਮਾਰੀ ਜਾਣੀਆਂ, ਫੋਟੋਆਂ ਖਿੱਚੀ ਜਾਣੀਆਂ, ਇਸ ਤਰ੍ਹਾਂ ਦੀਆਂ ਰਵਾਇਤਾਂ ਨਹੀਂ ਹਨ, ਕਾਈਂਡਲੀ ਤੁਸੀਂ ਥੋੜ੍ਹਾ ਜਿਹਾ ਕੰਟਰੋਲ ਕਰੋ..

**Mr. Speaker :** What I can do? ਇਸ ਵਿੱਚ ਮੈਂ ਕੀ ਕਰ ਸਕਦਾ ਹਾਂ? ਮੈਂ ਤਾਂ ਹਾਊਸ ਨੂੰ ਚਲਾਉਣਾ ਹੈ । ਮੈਂ ਤਾਂ ਹਾਊਸ ਨੂੰ ਚਲਾਉਣਾ ਹੈ, ਕਿਵੇਂ ਚਲਾਉਣਾ ਹੈ, ਕਿਸੇ ਬੰਦੇ ਉਤੇ ਮੈਂ ਕੰਟਰੋਲ ਕਿਵੇਂ ਕਰ ਸਕਦਾ ਹਾਂ ? ਹਾਂ ਜੀ, ਵਲਟੋਹਾ ਜੀ।

---

## MOTION OF THANKS AND DISCUSSION ON GOVERNOR'S ADDRESS (RESUMPTION)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਪਿਛਲੇ ਦਿਨਾਂ ਤੋਂ ਸਾਹਮਣੇ ਬੈਠੇ ਸੱਜਣਾਂ, ਕਾਂਗਰਸ ਪਾਰਟੀ ਵੱਲੋਂ ਪੰਜਾਬ ਵਿੱਚ ਜਿਹੜਾ ਦਲਿਤ ਭਾਈਚਾਰਾ ਹੈ, ਗਰੀਬ ਭਾਈਚਾਰਾ ਹੈ, ਉਨ੍ਹਾਂ ਤੇ ਬੜੀ ਸਿਆਸਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਪਰ ਉਨ੍ਹਾਂ ਵਾਸਤੇ ਇਨ੍ਹਾਂ ਨੇ ਪਿਛੇ ਕੁਝ ਨਹੀਂ ਕੀਤਾ ਪਰ ਇੱਕ ਦਲਿਤ ਵੀਰ ਦੇ

ਨਾਲ, ਪੰਜਾਬ ਦੇ ਇੱਕ ਸਿਰਮੌਰ ਗਾਇਕ ਨਾਲ ਕੱਲ੍ਹ ਜੋ ਇਨ੍ਹਾਂ ਨੇ ਕੀਤੀ ਹੈ, ਮੈਂ ਆਪਣੇ ਵੱਲੋਂ ਦਿਲ ਦੀਆਂ ਗਹਿਰਾਈਆਂ ਤੋਂ ਉਸ ਗੱਲ ਦੀ ਨਿੰਦਾ ਕਰਦਾ ਹਾਂ। ਸਪੀਕਰ ਸਾਹਿਬ, ਉਨ੍ਹਾਂ ਦਾ ਇੱਕ ਗਾਣਾ ਹੈ: 'ਸਿੱਲੀ ਸਿੱਲੀ ਆਉਂਦੀ ਏ ਹਵਾ' ਤੁਹਾਨੂੰ ਆਉਂਦੀ ਹੈ? ਮੈਨੂੰ ਤਾਂ ਆਉਂਦੀ ਹੈ, ਹਾਊਸ ਵਿੱਚ ਬਾਕੀਆਂ ਨੂੰ ਵੀ ਆਉਂਦੀ ਹੋਵੇਗੀ। ਉਸ ਗਰੀਬ ਦੀਆਂ ਬੜੀਆਂ ਧਾਹਾਂ ਵੱਜੀਆਂ, ਉਸ ਪੰਜਾਬ ਦੇ ਗਾਇਕ ਦੀਆਂ। ਜਿਹੜੀ ਉਸ ਦੀ ਇਨਸਲਟ ਕੀਤੀ ਹੈ, ਖਾਸ ਕਰਕੇ ਇਹ ਬਾਲਮੀਕ ਭਾਈਚਾਰੇ ਦੀ ਕੀਤੀ ਹੈ। ਉਸ ਪੰਜਾਬੀ ਗਾਇਕ ਦੀ ਅੱਜ ਸਟੇਟਮੈਂਟ ਲੱਗੀ ਹੈ, ਉਹ ਸਟੇਟਮੈਂਟ ਪੜ੍ਹ ਕੇ ਮੇਰਾ ਖਿਆਲ ਹੈ ਕਿ ਜਿਸ ਬੰਦੇ ਦਾ ਸਿਆਸਤ ਨਾਲ ਵਾਹ-ਵਾਸਤਾ ਨਾ ਹੋਵੇ, ਉਸ ਦੀਆਂ ਵੀ ਧਾਹਾਂ ਨਿਕਲ ਜਾਂਦੀਆਂ ਹਨ ਕਿ ਉਹ ਪੰਜਾਬੀ ਗਾਇਕ ਜਿਸ ਦਾ ਨਾਂ ਸੁਣ ਕੇ ਮਨ ਨੂੰ ਸ਼ਾਂਤੀ ਮਿਲਦੀ ਸੀ, ਸਤਿਕਾਰ ਆਉਂਦਾ ਸੀ ਅੱਜ ਉਸ ਪੰਜਾਬੀ ਗਾਇਕ ਨਾਲ ਕਾਂਗਰਸ ਪਾਰਟੀ ਨੇ ਅਤੇ ਕਾਂਗਰਸ ਪਾਰਟੀ ਦੇ ਪ੍ਰਦੇਸ਼ ਪ੍ਰਧਾਨ ਨੇ ਅਤੇ ਦਿੱਲੀ ਵਿੱਚ ਜਿਹੜੀ ਇਨ੍ਹਾਂ ਦੀ ਹਾਈ ਕਮਾਂਡ ਬੈਠੀ ਹੈ...

**ਮਾਨਯੋਗ ਸਪੀਕਰ :** ਵਲਟੋਹਾ ਜੀ, ਜਿੰਨਾ ਟਾਈਮ ਤੁਸੀਂ ਬੋਲ ਰਹੇ ਹੋ, ਇਹ ਆਪਣੀ ਪਾਰਟੀ ਦਾ ਸਮਾਂ ਲੈ ਰਹੇ ਹੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਬਾਲਮੀਕ ਭਾਈਚਾਰੇ ਦੀ ਗੱਲ ਹੈ। ਕੋਈ ਗੱਲ ਨਹੀਂ ਜੀ। ਮੇਰੀ ਬੇਨਤੀ ਹੈ ਕਿ ਤੁਸੀਂ ਪੰਜਾਬ ਦੇ ਸਿਰਮੌਰ ਲੀਡਰ ਹੋ ਅਤੇ ਖਾਸ ਕਰਕੇ ਉਸ ਭਾਈਚਾਰੇ ਤੋਂ ਹੋ। ਅੱਜ ਜਿਹੜੀ ਬਾਲਮੀਕ ਭਾਈਚਾਰੇ ਨਾਲ ਹੋਈ ਹੈ, ਕੀ ਇਸ ਗੱਲ ਨੂੰ ਗਰੀਬਾਂ ਨੂੰ ਬਰਦਾਸ਼ਤ ਕਰਨਾ ਚਾਹੀਦਾ ਹੈ? ਕੀ ਇਹ ਗੱਲਾਂ ਹੋਣੀਆਂ ਚਾਹੀਦੀਆਂ ਹਨ? ਇੱਥੇ ਪੰਜਾਬ ਦੀ ਸਿਆਸਤ ਦੇ ਜਿਹੜੇ ਧੁਰੰਤਰ ਬੈਠੇ ਹਨ, ਇਹ ਦੱਸਣ ਜਾਂ ਜਿਹੜੇ ਵੀਰ ਉਥੇ ਬੈਠੇ ਹਨ, (ਪ੍ਰੈਸ ਗੈਲਰੀ ਵੱਲ ਇਸ਼ਾਰਾ) ਉਹ ਦੱਸਣ ਜਿਹੜੇ ਪੰਜਾਬ ਦੀ ਰਾਜਨੀਤੀ ਤੇ ਨਿਗ੍ਹਾ ਰੱਖਦੇ ਹਨ ਜਾਂ ਜਿਹੜੇ ਅਫ਼ਸਰ ਬੈਠੇ ਹਨ ਜਿਹੜੇ ਪੰਜਾਬ ਦੇ ਇਕੱਲੇ ਇਕੱਲੇ ਵਰਗ ਨੂੰ ਜਾਣਦੇ ਹਨ, ਅੱਜ ਬਾਲਮੀਕ ਭਾਈਚਾਰੇ ਨਾਲ ਕਾਂਗਰਸ ਪਾਰਟੀ ਨੇ ਜੋ ਕੀਤੀ ਹੈ, ਕੀ ਉਹ ਬਰਦਾਸ਼ਤ ਹੋ ਸਕਦਾ ਹੈ? ਮੇਰੇ ਤੋਂ ਤਾਂ ਨਹੀਂ ਹੁੰਦਾ। ਕੀ ਤੁਹਾਡੇ ਕੋਲੋਂ ਹੁੰਦਾ ਹੈ? (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਮੈਨੂੰ ਕਹਿੰਦੇ ਬੋਲਣ ਨਹੀਂ

ਦੇਣਾ। ਕੀ ਇਸ ਕਰਕੇ ਬੋਲਣ ਨਹੀਂ ਦੇਣਾ ਕਿਉਂਕਿ ਮੈਂ ਬਾਰਡਰ ਦਾ ਬੰਦਾ ਹਾਂ। ਬਾਰਡਰ ਦੇ ਲਾਗੇ ਰਹਿੰਦਾ ਹਾਂ, ਉਥੋਂ ਦਾ ਵਸਨੀਕ ਹਾਂ। ਉਸ ਸਰਹੱਦ ਤੋਂ ਚਲਦਾ ਹਾਂ । ਜੇਕਰ ਖਰੜ ਵਾਲਾ ਹੋਵਾਂ ਤਾਂ ਸ਼ਾਇਦ ਜਿਸ ਤਰ੍ਹਾਂ ਇਹ ਆਗੂ ਬਣ ਗਏ , ਡਿਪਟੀ ਸੀ.ਐਮ. ਸਾਹਿਬ ਮੇਰੇ ਤੇ ਵੀ ਕਿਰਪਾ ਕਰ ਦਿੰਦੇ । ਮੈਨੂੰ ਵੀ ਕੋਈ ਫੀਤੀ ਲਾ ਦਿੰਦੇ। (ਹਾਸਾ) ਪਰ ਕਿਉਂਕਿ ਮੈਂ ਵਲਟੋਹੇ ਦਾ ਹਾਂ ਅਤੇ 350 ਕਿਲੋਮੀਟਰ ਤੋਂ ਇੱਥੇ ਆਉਂਦਾ ਹਾਂ, ਇਸ ਕਰਕੇ ਬੋਲਣ ਨਹੀਂ ਦੇ ਣਾ ਪਰ ਮੈਨੂੰ ਮਾਣ ਹੈ, ਮੈਂ ਬਾਬਾ ਦੀਪ ਸਿੰਘ ਜੀ ਦਾ ਵਾਰਸ ਹਾਂ, ਭਾਈ ਤਾਰੂ ਸਿੰਘ ਜੀ ਦਾ ਵਾਰਸ ਹਾਂ, ਬਾਬਾ ਤਾਰਾ ਸਿੰਘ ਜੀਵਾਂ ਦਾ ਵਾਰਸ ਹਾਂ, ਬਾਬਾ ਜੇ ਠਾ ਜੀ ਦਾ ਵਾਰਸ ਹਾਂ, ਭਾਈ ਸੁੱਖਾ ਸਿੰਘ ਜੀ ਜਿਨ੍ਹਾਂ ਨੇ ਮੱਸੇ ਰੰਘੜ ਦਾ ਸਿਰ ਲਾਹਿਆ ਸੀ, ਮੈਂ ਉਨ੍ਹਾਂ ਦਾ ਵਾਰਸ ਹਾਂ। ਮੈਂ ਬੋਲਾਂਗਾ ਅਤੇ ਸੱਚ ਬੋਲਾਂਗਾ। (ਥੰਪਿੰਗ) ਜਿਹੜੇ ਸਿੱਖਾਂ ਦੇ ਦੁਸ਼ਮਣ ਹਨ, ਪੰਜਾਬ ਦੇ ਦੁਸ਼ਮਣ ਹਨ, ਪੰਜਾਬ ਦੇ ਲੋਕਾਂ ਦੇ ਦੁਸ਼ਮਣ ਹਨ, ਉਨ੍ਹਾਂ ਨੂੰ ਮੈਂ ਕਚਹਿਰੀ ਵਿੱਚ ਨੰਗਾ ਕਰਾਂਗਾ। ਸਪੀਕਰ ਸਾਹਿਬ, ਇਹ ਪਵਿੱਤਰ ਸਦਨ ਇਹ ਪੰਜਾਬ ਦੇ ਲੋਕਾਂ ਦੀ ਕਚਹਿਰੀ ਹੈ। ਇਹ ਸੁਣਨ ਜਾਂ ਨਾ ਸੁਣਨ, ਮੈਨੂੰ ਇਸ ਗੱਲ ਦੀ ਪਰਵਾਹ ਨਹੀਂ ਹੈ। ਮੈਂ ਆਪਣੇ ਜਜ਼ਬਾਤ ਜਿਹੜੇ ਇਸ ਪਵਿੱਤਰ ਸਦਨ ਵਿੱਚ ਰੱਖੇ ਹਨ ਅਤੇ ਇਹ ਲੋਕ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇੱਥੇ ਲੋਕਾਂ ਦੀ ਕਚਹਿਰੀ ਵਿੱਚ ਕਦੇ ਮਾਫ਼ ਨਹੀਂ ਹੋ ਸਕਦੇ। ਇਨ੍ਹਾਂ ਨੇ ਗੰਦੀ ਰਾਜਨੀਤੀ ਕੀਤੀ ਹੈ। ਚਾਹੇ ਉਹ ਧਾਰਮਿਕ ਮਸਲੇ ਹਨ ਜਾਂ ਰਾਜਨੀਤਿਕ ਮਸਲੇ ਹਨ ਜਾਂ ਸਾਡੀ ਭੂਗੋਲਿਕ ਸਥਿਤੀ ਹੈ, ਜਿਹੜੇ ਸਾਡੇ ਨਾਲ ਸਮਾਜਿਕ ਵਿਤਕਰੇ ਕੀਤੇ ਹਨ, ਕੁਝ ਵੀ ਨਹੀਂ ਛੱਡਿਆ, ਇਹ ਗੱਲਾਂ ਕਰਦੇ ਹਨ? ਸਪੀਕਰ ਸਾਹਿਬ, ਦੁੱਖ ਹੁੰਦਾ ਹੈ। ਦੂਸਰੇ ਬੰਨੇ, ਸ਼੍ਰੋਮਣੀ ਅਕਾਲੀ ਦਲ ਜਿਸ ਨੇ ਪੰਜਾਬ ਦੇ ਹਿਤਾਂ ਦੀ ਖਾਤਰ, ਪੰਜਾਬ ਹੀ ਨਹੀਂ, ਹਿੰਦੁਸਤਾਨ ਤੇ ਜੇਕਰ ਕੋਈ ਸੰਕਟ ਆਇਆ, ਉਸ ਸਮੇਂ ਦੀ ਪ੍ਰਧਾਨ ਮੰਤਰੀ ** ** ਨੇ ਦੇਸ਼ ਵਿੱਚ ਐਮਰਜੰਸੀ ਲਗਾ ਦਿੱਤੀ....

**ਮਾਨਯੋਗ ਸਪੀਕਰ :** ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਮੁੱਚੇ ਹਿੰਦੁਸਤਾਨ ਦੀ ਵੱਡੀ ਲੀਡਰਸ਼ਿਪ ਆਪਣੇ ਘਰਾਂ ਵਿੱਚ ਵੜ ਗਈ। ਉਹ ਡਰ ਗਏ ਅਤੇ ਜੇਕਰ ਮੋਰਚਾ ਲਗਾਇਆ ਤਾਂ ਸ਼੍ਰੋਮਣੀ ਅਕਾਲੀ ਦਲ ਨੇ ਲਗਾਇਆ ਸੀ ਅਤੇ ਸ਼ਾਇਦ ਸਪੀਕਰ ਸਾਹਿਬ, ਤੁਸੀਂ ਵੀ ਜੇਲ੍ਹ ਜਾ ਕੇ ਆਏ ਸੀ, ਤੁਸੀਂ

ਵੀ ਜੇਲ੍ਹ ਕੱਟੀ। ਇੱਥੇ ਬੈਠੇ ਲੋਕਾਂ ਨੇ ਕੱਟੀ ਹੋਵੇਗੀ। ਮੈਂ ਉਦੋਂ ਅੱਠਵੀਂ ਵਿੱਚ ਪੜ੍ਹਦਾ ਸੀ। ਜੇਕਰ ਪੰਜਾਬ ਦੇ ਹਿਤਾਂ ਦੀ ਗੱਲ ਕੀਤੀ ਹੈ, ਪੰਜਾਬ ਦੇ ਹੱਕਾਂ ਦੀ ਗੱਲ ਕੀਤੀ ਹੈ, ਪੰਜਾਬ ਦੇ ਮਸਲਿਆਂ ਦੀ ਗੱਲ ਕੀਤੀ ਹੈ, ਪੰਜਾਬ ਨਾਲ ਹੋਏ ਅਨਿਆਂ ਵਿਰੁੱਧ ਕੋਈ ਲੜਿਆ ਹੈ ਤਾਂ ਉਹ ਕੇਵਲ ਤੇ ਕੇਵਲ ਸ਼੍ਰੋਮਣੀ ਅਕਾਲੀ ਦਲ ਹੈ ਅਤੇ ਉਸ ਲੜਾਈ ਵਿੱਚ ਮੂਹਰੇ ਹੋ ਕੇ ਜੇ ਕਿਸੇ ਨੇ ਅਗਵਾਈ ਕੀਤੀ ਹੈ, ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਹਾਊਸ ਦੇ ਮੁਖੀ, ਇਸ ਹਾਊਸ ਦੇ ਲੀਡਰ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤੀ ਹੈ। ਹਰ ਮਸਲੇ ਤੇ ਜੋ ਪਾਰਟੀ ਨੇ ਹੁਕਮ ਕਰ ਦਿੱਤਾ, ਆਪ ਮੰਗ ਕੇ ਕਿ ਸਭ ਤੋਂ ਪਹਿਲਾਂ ਜਥੇ ਦੀ ਅਗਵਾਈ ਮੈਂ ਕਰਨੀ ਹੈ, ਲੰਬਾ ਸਮਾਂ ਜ਼ਿੰਦਗੀ ਦੇ ਡੇਢ ਦਹਾਕੇ ਤੋਂ ਵੱਧ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਜੇਲ੍ਹਾਂ ਕੱਟੀਆਂ ਹਨ ਅਤੇ ਇੱਥੇ ਬੈਠੇ ਸੱਜਣਾਂ ਵਿਚੋਂ ਵੀ ਬਹੁਤ ਸਾਰੇ ਸੱਜਣਾਂ ਨੇ ਪੰਜਾਬ ਦੇ ਹੱਕਾਂ ਦੀ ਖਾਤਰ ਜੇਲ੍ਹ ਕੱਟੀ ਹੈ ਅਤੇ ਇਹ ਜੇਲ੍ਹਾਂ ਕਟਾਈਆਂ ਕਿਸ ਨੇ ਹਨ, ਇਨ੍ਹਾਂ ਨੇ। (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਇਨ੍ਹਾਂ ਲੋਕਾਂ ਨੇ ਪੁਆੜੇ ਪਾਏ ਅਤੇ ਪੰਜਾਬ ਭੁਗਤ ਰਿਹਾ ਹੈ ਅਤੇ ਪੰਜਾਬ ਦੇ ਹੱਕਾਂ, ਹਿਤਾਂ ਦੀ ਖਾਤਰ ਅਤੇ ਪੰਜਾਬ ਦੇ ਮਸਲਿਆਂ ਤੇ ਡਟਣ ਵਾਲਾ ਕੇਵਲ ਤੇ ਕੇਵਲ ਸ਼੍ਰੋਮਣੀ ਅਕਾਲੀ ਦਲ ਹੈ ਅਤੇ ਉਸ ਪ੍ਰਤੀ ਪ੍ਰਤੀਬੱਧਤਾ ਪ੍ਰਗਟਾਈ ਹੈ। ਇਸ ਮਤੇ ਦਾ ਇਕ ਇਕ ਲਫਜ਼ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਭਾਵਨਾ, ਉਨ੍ਹਾਂ ਦੀ ਦ੍ਰਿੜ੍ਹਤਾ ਅਤੇ ਉਨ੍ਹਾਂ ਦੇ ਇਰਾਦੇ ਦਾ ਪ੍ਰਗਟਾਵਾ ਕਰਦਾ ਹੈ।

ਸਪੀਕਰ ਸਾਹਿਬ, ਮੈਂ ਡਿਵੈਲਪਮੈਂਟ ਦੀ ਗੱਲ ਕਰ ਰਿਹਾ ਸੀ। ਮੈਨੂੰ ਯਾਦ ਹੈ ਸਾਲ 2007 ਵਿੱਚ ਜਦੋਂ ਮੇਰੇ ਹਲਕੇ ਵਿੱਚ ਜ਼ਿਮਨੀ ਚੋਣ ਹੋਈ ਸੀ ਕਿਉਂਕਿ ਜਦੋਂ ਚੋਣਾਂ ਹੋਈਆਂ ਸਨ ਤਾਂ ਮੇਰੇ ਹਲਕੇ ਵਿੱਚ ਉਮੀਦਵਾਰ ਦੀ ਐਕਸੀਡੈਂਟ ਨਾਲ ਡੈੱਥ ਹੋ ਗਈ ਸੀ, ਉਦੋਂ ਮੇਰੇ ਹਲਕੇ ਵਿੱਚ ਇਲੈਕਸ਼ਨ ਲੇ ਟ ਹੋਈ ਸੀ। ਤੁਸੀਂ ਅਤੇ ਤੁਹਾਡਾ ਬੇਟਾ ਉਥੇ ਗਏ ਸੀ । ਮੇਰੇ ਹਲਕੇ ਵਿੱਚ ਉਸ ਸਮੇਂ ਜੋ ਹਾਲਾਤ ਸੀ, ਅੱਜ ਜਾ ਕੇ ਦੇਖਿਉ। ਯੂ.ਕੇ. ਤੋਂ ਇਕ ਅਕਾਲ ਚੈਨਲ ਚਲਦਾ ਹੈ। ਉਸ ਦੇ ਮੁਖੀ ਨੇ ਸਮੁੱਚੇ ਹਲਕੇ ਦਾ ਸਰਵੇ ਕੀਤਾ। ਉਨ੍ਹਾਂ ਨੇ ਮੈਨੂੰ ਇਸ ਗੱਲ ਦੀ ਦਾਦ ਦਿੱਤੀ ਅਤੇ ਪੰਜਾਬ ਸਰਕਾਰ ਨੂੰ ਦਾਦ ਦਿੱਤੀ, ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਦਾਦ ਦਿੱਤੀ ਕਿ ਇਹੋ ਜਿਹੀਆਂ ਸੜਕਾਂ ਤਾਂ ਸਾਡੇ ਲੰਡਨ ਵਿੱਚ ਵੀ ਹੈ ਨਹੀਂ ਜਿਹੋ ਜਿਹੀਆਂ ਇਥੇ ਬਾਰਡਰ ਏਰੀਆ ਦੀਆਂ ਹਨ।

ਇੰਨੀ ਡਿਵੈਲਪਮੈਂਟ ਹੋਈ ਹੈ। ਪੰਜਾਬ ਵਿੱਚ ਹਰੇਕ ਹਲਕੇ ਵਿੱਚ ਕਿਸਾਨ ਭਾਈਚਾਰਾ ਆਪਣੀ ਵਸੋਂ ਖੇਤਾਂ ਵਿੱਚ ਲੈ ਗਿਆ ਹੈ । ਇਸ ਨਾਲ ਉਹ ਸੌਖੇ ਰਹਿ ਜਾਂਦੇ ਹਨ, ਕਿਸਾਨੀ ਚੰਗੀ ਹੁੰਦੀ ਹੈ, ਫਾਇਦਾ ਰਹਿ ਜਾਂਦਾ ਹੈ। ਮੇਰੇ ਹਲਕੇ ਵਿੱਚ 75 ਤੋਂ 80% ਕਿਸਾਨੀ ਨੇ ਆਪਣੇ ਘਰ ਖੇਤਾਂ ਵਿੱਚ ਬਣਾਏ ਹਨ। ਉਨ੍ਹਾਂ ਦੀ ਸਾਲ 2007 ਵਿੱਚ ਬੜੀ ਵੱਡੀ ਡਿਮਾਂਡ ਸੀ ਕਿ ਸਾਨੂੰ 24 ਘੰਟੇ ਬਿਜਲੀ ਸਪਲਾਈ ਮਿਲਣੀ ਚਾਹੀਦੀ ਹੈ। ਸਾਡੇ ਘਰਾਂ ਦੇ ਰਸਤੇ ਪੱਕੇ ਹੋਣੇ ਚਾਹੀਦੇ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਅਤੇ ਮੈਂ ਧੰਨਵਾਦ ਕਰਦਾ ਹਾਂ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਕਿ ਇਕੱਲੇ ਇਕੱਲੇ ਡੇਰੇ ਅਤੇ ਬਹਿਕ ਉਤੇ ਰਸਤੇ ਪੱਕੇ ਕੀਤੇ ਹਨ। ਉਨ੍ਹਾਂ ਨੂੰ ਬਿਜਲੀ ਦੀ ਸਪਲਾਈ ਸਾਡੀ ਇਸ ਸਰਕਾਰ ਨੇ ਦਿੱਤੀ ਹੈ। ਸਪੀਕਰ ਸਾਹਿਬ, ਜਿਥੇ ਇਨ੍ਹਾਂ ਨੇ ਪੰਜਾਬ ਦੀ ਡਿਵੈਲਪਮੈਂਟ ਕੀਤੀ ਹੈ, ਉਥੇ ਪੰਜਾਬ ਦੀ ਵਿਰਾਸਤ ਨੂੰ ਵੀ ਸੰਭਾਲਿਆ ਹੈ। ਪੰਜਾਬ ਦੀ ਵਿਰਾਸਤ ਨੂੰ ਜੇ ਕਿਸੇ ਨੇ ਸੰਭਾਲਿਆ ਹੈ ਤਾਂ ਸਾਡੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਨੇ ਸੰਭਾਲਿਆ ਹੈ। ਤੁਸੀਂ ਵੀ ਬੜੇ ਲੰਬੇ ਸਮੇਂ ਤੋਂ ਰਾਜਨੀਤੀ ਨਾਲ ਜੁੜੇ ਹੋਏ ਹੋ। ਕਦੀ ਕਿਸੇ ਨੂੰ ਚੇਤਾ ਆਇਆ ਕਿ ਪੰਜਾਬ ਦੀ ਬੜੀ ਵੱਡੀ ਵਿਰਾਸਤ ਹੈ। ਅੱਜ ਪੰਜਾਬ ਦੀ ਵਿਰਾਸਤ ਸੰਭਾਲਣ ਵਾਸਤੇ ਖਾਲਸਾ ਹੈਰੀਟੇਜ ਯਾਦਗਾਰ ਜੇ ਕਿਸੇ ਨੇ ਬਣਾਈ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਬਣਾਈ। ਬਾਬਾ ਬੰਦਾ ਸਿੰਘ ਬਹਾਦਰ, ਜਿਨ੍ਹਾਂ ਦੀ ਕੁਰਬਾਨੀ, ਜਜ਼ਬਾ ਅਤੇ ਸ਼ਹੀਦੀ ਜੋ ਹੈ, ਨੌਜਵਾਨਾਂ ਵਿੱਚ, ਸਿੱਖਾਂ ਵਿੱਚ ਅਤੇ ਕਿਸੇ ਵੀ ਧਰਮ ਨੂੰ ਮੰਨਣ ਵਾਲਾ ਜਦੋਂ ਉਨ੍ਹਾਂ ਦੀ ਕੁਰਬਾਨੀ ਅਤੇ ਇਤਿਹਾਸ ਨੂੰ ਪੜ੍ਹਦਾ ਹੈ ਤਾਂ ਉਸ ਵਿਚ ਵੱਖਰਾ ਹੀ ਜਜ਼ਬਾ ਪੈਦਾ ਹੁੰਦਾ ਹੈ, ਜੇ ਉਨ੍ਹਾਂ ਦੀ ਯਾਦਗਾਰ ਬਣਾਈ ਤਾਂ ਇਸ ਸਰਕਾਰ ਨੇ ਬਣਾਈ। ਇਕ ਇਕ ਦਿਨ ਵਿੱਚ 30-30 ਹਜ਼ਾਰ ਸਿੰਘ, ਸਿੰਘਣੀਆਂ ਤੇ ਬੱਚੇ ਅਤੇ ਬਜ਼ੁਰਗ ਉਸ ਸਮੇਂ ਵਿੱਚ ਹਾਕਮਾਂ ਨੇ ਕਤਲ ਕਰ ਦਿੱਤੇ ਸਨ ਜਿਸ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ। ਇਸ ਤੋਂ ਬਾਅਦ ਛੋਟਾ ਘੱਲੂਘਾਰਾ ਵਾਪਰਿਆ। ਪਹਿਲਾਂ ਇਨ੍ਹਾਂ ਘੱਲੂਘਾਰਿਆਂ ਦੀ ਯਾਦਗਾਰ ਦਾ ਕੋਈ ਨਾਮੋ-ਨਿਸ਼ਾਨ ਨਹੀਂ ਸੀ। ਛੋਟੇ ਛੋਟੇ ਕਮਰੇ ਗੁਰਦੁਆਰਿਆਂ ਦੇ ਰੂਪ ਵਿੱਚ ਉਨ੍ਹਾਂ ਦੀ ਯਾਦਗਾਰ ਵਿੱਚ ਬਣੇ ਹੋਏ ਸੀ। ਉਨ੍ਹਾਂ ਦੀਆਂ ਯਾਦਗਾਰਾਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਬਣਾਈਆਂ। ਹੋਰ ਵੀ ਵੱਖ ਵੱਖ ਧਰਮਾਂ ਦੀਆਂ ਯਾਦਗਾਰਾਂ ਹਨ। ਜਿਹੜੇ ਸ਼ਹੀਦ ਹੋਏ ਹਨ, ਉਨ੍ਹਾਂ ਦੇ ਸਬੰਧ ਵਿੱਚ ਜੰਗੀ ਯਾਦਗਾਰਾਂ ਹਨ। ਜਿਹੜਾ ਰਾਮ ਤੀਰਥ ਮੰਦਰ ਹੈ, ਇਹ ਬਹੁਤ ਵੱਡਾ ਧਾਰਮਿਕ ਅਸਥਾਨ ਹੈ। ਉਥੇ ਬਹੁਤ ਵੱਡੇ ਮੰਦਰ ਦੀ ਉਸਾਰੀ ਕੀਤੀ ਗਈ ਹੈ। ਕੀ ਕਦੀ

ਕਿਸੇ ਨੇ ਸੋਚਿਆ ਸੀ ਕਿ ਕੋਈ ਹਜ਼ੂਰ ਸਾਹਿਬ ਅਤੇ ਪਟਨਾ ਸਾਹਿਬ ਦੇ ਦਰਸ਼ਨ ਕਰ ਸਕੇਗਾ ਜਾਂ ਉਹ ਵਾਰਾਨਸੀ, ਹਰਿਦੁਆਰ ਅਤੇ ਅਜਮੇਰ ਸ਼ਰੀਫ਼ ਅਤੇ ਹੋਰ ਵੱਖ ਵੱਖ ਧਰਮਾਂ ਦੇ ਅਸਥਾਨਾਂ ਦੇ ਦਰਸ਼ਨ ਕਰ ਸਕੇਗਾ? ਕੀ ਕਿਸੇ ਮੁੱਖ ਮੰਤਰੀ ਜਾਂ ਕਿਸੇ ਸਰਕਾਰ ਨੇ ਇਸ ਬਾਰੇ ਸੋਚਿਆ ਸੀ? ਮੇਰੇ ਇਲਾਕੇ ਵਿੱਚ ਬੜੀ ਵੱਡੀ ਗਿਣਤੀ ਹੈ ਜਿਨ੍ਹਾਂ ਦੇ ਮਨ ਵਿੱਚ ਰੀਝ ਸੀ ਕਿ ਇਨ੍ਹਾਂ ਪਵਿੱਤਰ ਅਸਥਾਨਾਂ ਦੇ ਦਰਸ਼ਨ ਕਰੀਏ। ਉਨ੍ਹਾਂ ਪਵਿੱਤਰ ਅਸਥਾਨਾਂ ਦੇ ਦਰਸ਼ਨ ਕਰਨ ਦਾ ਅਤੇ ਉਸ ਤੇ ਖਰਚਾ ਕਰਨ ਦਾ ਕੰਮ ਇਸ ਸਰਕਾਰ ਨੇ ਕੀਤਾ ਹੈ। ਇਸ ਸਬੰਧੀ ਲੋਕਾਂ ਵਿੱਚ ਵੱਖਰਾ ਹੀ ਜਜ਼ਬਾ ਹੈ। ਇਹ ਸਭ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਦੇਣ ਹੈ। ਸਾਡੀ ਸਰਕਾਰ ਦੀਆਂ ਬਹੁਤ ਵੱਡੀਆਂ ਪ੍ਰਾਪਤੀਆਂ ਹਨ। ਸਾਲ 2017 ਦਾ ਬਜਟ ਵੀ ਸਾਡੀ ਸਰਕਾਰ ਹੀ ਪੇਸ਼ ਕਰੇਗੀ। 2017 ਦਾ ਗਵਰਨਰ ਐਡਰੈਸ ਵੀ ਸਾਡੀ ਸਰਕਾਰ ਹੀ ਪੇਸ਼ ਕਰੇਗੀ। (ਥੰਪਿੰਗ) ਸਾਡੀ ਸਰਕਾਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਸਰਕਾਰ, ਇਨ੍ਹਾਂ ਕੁਰਸੀਆਂ ਤੇ ਬੈਠ ਕੇ ਹੀ ਇਹ ਬਜਟ ਪੇਸ਼ ਕਰੇਗੀ। ਸਪੀਕਰ ਸਾਹਿਬ, ਮੇਰੇ ਕੋਲ ਯੋਗ ਲਫਜ਼ ਨਹੀਂ ਜਿਨ੍ਹਾਂ ਨਾਲ ਮੈਂ ਮਾਨਯੋਗ ਰਾਜਪਾਲ ਜੀ ਦਾ ਧੰਨਵਾਦ ਕਰ ਸਕਾਂ ਜਿਹੜਾ ਉਨ੍ਹਾਂ ਨੇ 8 ਮਾਰਚ ਨੂੰ ਸਾਡੀ ਇਸ ਪਵਿੱਤਰ ਸਦਨ ਵਿੱਚ ਭਾਸ਼ਣ ਦਿੱਤਾ ਹੈ। ਮੈਂ ਬੀਬੀ ਜਗੀਰ ਕੌਰ ਜੀ ਦੇ ਮਤੇ ਦੀ ਪ੍ਰੋੜ੍ਹਤਾ ਕਰਦਾ ਹੋਇਆ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ। ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

**ਮੁੱਖ ਸੰਸਦੀ ਸਕੱਤਰ, ਉਦਯੋਗ ਤੇ ਵਣਜ (ਸ਼੍ਰੀ ਐਨ. ਕੇ. ਸ਼ਰਮਾ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਮੈਨੂੰ ਰਾਜਪਾਲ ਜੀ ਦੀ ਸਪੀਚ ਤੇ ਧੰਨਵਾਦ ਦੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਹੁਣ ਸਦਨ ਸੋਮਵਾਰ, 14 ਮਾਰਚ, 2016 ਦੇ 2.00 ਵਜੇ ਬਾਅਦ ਦੁਪਹਿਰ ਤੱਕ ਲਈ ਸਥਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ ਸੋਮਵਾਰ, 14 ਮਾਰਚ, 2016 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।

---

** Expunged as ordered by the Chair.

